# ਨਵੀਂ ਪਨੀਰੀ

## ਬਾਲਮ ਸਾਖੀਆਂ ਗੁਰੂ ਨਾਨਕ ਦੇਵ

### ਭਾਗ ਦੂਜਾ




ਭਾਈ ਵੀਰ ਸਿੰਘ ਸਾਹਿਤ ਸਦਨ
ਭਾਈ ਵੀਰ ਸਿੰਘ ਮਾਰਗ, ਗੋਲ ਮਾਰਕਿਟ
ਨਵੀਂ ਦਿੱਲੀ-110001

ਨਵੀਂ ਪਨੀਰੀ
ਬਾਲਮ ਸਾਖੀਆਂ ਗੁਰੂ ਨਾਨਕ ਦੇਵ (ਭਾਗ ਦੂਜਾ)
© ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ
ਨਵੀਂ ਐਡੀਸ਼ਨ, 2007
ਆਧਾਰ : ਗੁਰੂ ਨਾਨਕ ਚਮਤਕਾਰ -ਭਾਈ ਵੀਰ ਸਿੰਘ
ਸਾਖੀਕਾਰ : ਡਾ. ਗਿਆਨੀ ਭਜਨ ਸਿੰਘ
ਚਿੱਤਰਕਾਰ : ਬੋਧ ਰਾਜ
ਪ੍ਰਕਾਸ਼ਕ : ਭਾਈ ਵੀਰ ਸਿੰਘ ਸਾਹਿਤ ਸਦਨ,
ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001
ਫ਼ੋਨ 23363510, ਫੈਕਸ 2374 4347
ਪ੍ਰਿੰਟਰ : ਸੁੰਦਰ ਪ੍ਰਿੰਟਰਸ
2477-79, ਨਲਵਾ ਸਟਰੀਟ, ਪਹਾੜ ਗੰਜ,
ਨਵੀਂ ਦਿੱਲੀ-110 055
ਮੁੱਲ : 55 ਰੁਪਏ



## ਮਾਈ ਵਰਾਈ ਦਾ ਪ੍ਰੇਮ ਭਰਿਆ ਭੋਜਨ

ਗੁਰੂ ਨਾਨਕ ਦੇਵ ਜੀ ਮਰਦਾਨੇ ਨੂੰ ਨਾਲ ਲੈ ਕੇ ਜਦ ਸੁਲਤਾਨ ਪੁਰ ਲੋਧੀ ਤੋਂ ਜਗਤ ਦੇ ਸੁਧਾਰ ਲਈ ਤੁਰੇ ਤਾਂ ਪਹਿਲੀ ਰਾਤ ਬਿਆਸ ਦਰਿਆ ਲੰਘਕੇ ਗੋਇੰਦਵਾਲ ਪਿੰਡ ਵਿਚ ਬਾਹਰਵਾਰ ਇਕ ਰੁਖ ਹੇਠ ਠਹਿਰੇ। ਦੂਜੀ ਰਾਤ ਖਡੂਰ ਪਿੰਡ ਪਹੁੰਚ ਗਏ। ਇਥੇ ਵੀ ਖੁਲੇ ਅਕਾਸ਼ ਹੇਠ ਰਾਤ ਕਟ ਲਈ। ਅਗਲੇ ਦਿਨ ਮਰਦਾਨੇ ਨੂੰ ਬਹੁਤ ਭੁਖ ਲਗੀ। ਇਤਨੇ ਵਿਚ ਚੋਧਰੀ ਮਹਿਮੇ ਦੀ ਪਤਨੀ ਵਰਾਈ ਇਕ ਹੋਰ ਔਰਤ ਸਮੇਤ ਉਥੋਂ ਲੰਘੀ। ਨੂਰਾਨੀ ਪ੍ਰਭਾਵ ਦੇਖਕੇ ਤੇ ਦਿਲ ਨੂੰ ਖਿਚ ਪਾਣ ਵਾਲਾ ਕੀਰਤਨ ਸੁਣਕੇ ਉਹਨੇ ਆ ਮੱਥਾ ਟੇਕਿਆ। ਚਰਨਾਂ ਨਾਲ ਮੱਥਾ ਛੂੰਹਦਿਆਂ ਉਹਦੇ ਅੰਦਰ, ਰੋਮ ਰੋਮ ਵਿਚ ਪਿਆਰ ਦੀ ਝਰਨਾਟ ਛਿੜ ਗਈ। ਉਹਨੇ ਸਾਥਣ ਨੂੰ ਘਰ ਭੇਜਿਆ ਤੇ ਉਹ ਸਵਾਦਲਾ ਭੋਜਨ ਤਿਆਰ ਕਰਕੇ ਲੈ ਆਈ। ਮਰਦਾਨੇ ਨੇ ਖਾਣਾ ਖਾ ਕੇ ਆਖਿਆ 'ਜੀਉ ਜੀ! ਰੋਟੀ ਖਾਕੇ, ਬੇਬੇ ਜੀ ਦੀ ਰੋਟੀ ਯਾਦ ਆ ਗਈ ਹੈ।' ਗੁਰੂ ਜੀ ਮੁਸਕਰਾਏ ਤੇ ਬੋਲੇ—'ਜਿਵੇਂ ਰੋਟੀ ਵਿਚ ਘਿਉ ਰਚ ਜਾਂਦਾ ਹੈ, ਇਸੇ ਤਰ੍ਹਾਂ ਪਿਆਰ ਵੀ ਵਸਤਾਂ ਵਿਚ ਰਲ ਮਿਲ ਜਾਂਦਾ ਹੈ ਤੇ ਇਹ ਪਿਆਰ ਦਾ ਹੀ ਸਵਾਦ ਹੁੰਦਾ ਹੈ।' ਗੁਰੂ ਜੀ ਉਸੇ ਦਿਨ ਖਡੂਰ ਤੋਂ ਅਗਲੇ ਪੜਾ ਲਈ ਚਲ ਪਏ।

# ਦੂਖ ਭੰਜਨੀ ਬੇਰੀ ਥਲੇ ਕੀਰਤਨ

ਖਡੂਰ ਤੋਂ ਚਲਕੇ ਗੁਰੂ ਜੀ ਵਰਤਮਾਨ ਅੰਮ੍ਰਿਤਸਰ ਸ਼ਹਿਰ ਵਾਲੀ ਥਾਂ ਪਹੁੰਚ ਗਏ। ਇਥੇ ਉਸ ਸਮੇਂ ਜੰਗਲ ਸੀ ਤੇ ਵਿਚਕਾਰ ਇਕ ਕੁਦਰਤੀ ਬਣੇ ਤਲਾਅ ਕੰਢੇ ਇਕ ਬੇਰੀ ਹੇਠ ਬੈਠ ਗਏ। ਇਸ ਥਾਂ ਨੂੰ ਅਜਕਲ ਦੁਖ ਭੰਜਨੀ ਬੇਰੀ ਤੇ ਤਲਾਅ ਨੂੰ ਅੰਮ੍ਰਿਤ ਸਰੋਵਰ ਆਖਦੇ ਹਨ, ਜਿਸ ਦੇ ਵਿਚਕਾਰ ਹਰਿਮੰਦਰ ਸਾਹਿਬ ਸੁਨਹਿਰੀ ਸਥਾਪਤ ਹੈ। ਇਥੇ ਕਈ ਦਿਨ ਰਹੇ ਤੇ ਰੋਜ਼ਾਨਾ ਦੋਵੇਂ ਵੇਲੇ ਕੀਰਤਨ ਹੁੰਦਾ ਰਿਹਾ। ਆਸਪਾਸ ਦੇ ਪਿੰਡ ਸੁਲਤਾਨਵਿੰਡ, ਤੁੰਗ, ਚਾਟੀਵਿੰਡ ਤੇ ਖਾਪੜ ਖੇੜੀ ਦੇ ਲੋਕ ਕੀਰਤਨ ਸੁਣਨ ਆਉਂਦੇ ਰਹੇ। ਇਥੇ ਹੀ ਪਹਿਲੀ ਵਾਰ ਗੁਰੂ ਜੀ ਨੇ ਕੀਰਤਨ ਪਿਛੋਂ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਾਉਣ ਦੀ ਵਿੱਧੀ ਸਮਝਾਈ ਤੇ ਮਰਦਾਨੇ ਦੇ ਪੁਛਣ ਤੇ ਦਸਿਆ ਕਿ ਕਦੇ ਇਥੇ ਰੋਜ਼ ਹੀ ਸਵੇਰ ਤੋਂ ਰਾਤ ਤਕ ਕੀਰਤਨ ਹੋਇਆ ਕਰੇਗਾ ਤੇ ਸਾਰਾ ਦਿਨ ਕੜਾਹ ਪ੍ਰਸਾਦਿ ਵਰਤਿਆ ਕਰੇਗਾ। ਉਹ ਭਵਿਖ ਬਾਣੀ ਥੋਹੜੇ ਸਮੇਂ ਪਿਛੋਂ ਹੀ ਪਰੱਤਖ ਸਾਹਮਣੇ ਆ ਗਈ।



## ਚੰਗੀ ਤੇ ਮਾੜੀ ਕਮਾਈ ਵਿਚ ਫਰਕ

ਅੰਮ੍ਰਿਤਸਰ ਸ਼ਹਿਰ ਵਾਲੀ ਥਾਂ ਜੰਗਲ ਵਿਚ ਕੁਝ ਦਿਨ ਗੁਜ਼ਾਰ ਕੇ ਗੁਰੂ ਨਾਨਕ ਦੇਵ ਜੀ ਲਾਹੌਰ ਸ਼ਹਿਰ ਤੋਂ ਹੋ ਕੇ ਏਮਨਾਬਾਦ ਪਹੁੰਚ ਗਏ। ਉਸ ਸਮੇਂ ਏਮਨਾਬਾਦ ਦਾ ਨਾਮ ਸੈਦਪੁਰ ਸੰਡਿਆਲੀ ਸੀ। ਬਾਬਰ ਬਾਦਸ਼ਾਹ ਦੇ ਹਮਲੇ ਪਿਛੋਂ ਸ਼ਹਿਰ ਦਾ ਨਾਮ ਏਮਨਾਬਾਦ ਪ੍ਰਸਿਧ ਹੋਇਆ। ਇਥੇ ਪਹੁੰਚ ਕੇ ਗੁਰੂ ਜੀ ਸਿੱਧੇ ਭਾਈ ਲਾਲੋ ਦੇ ਕੱਚੇ ਜਿਹੇ ਮਕਾਨ ਅਗੇ ਜਾ ਖੜੇ ਹੋਏ। ਲਾਲੋ ਤਰਖਾਣਾ ਕੰਮ ਕਰਕੇ ਸੁੱਚੀ ਕਿਰਤ ਕਮਾਈ ਕਰਦਾ ਤੇ ਹਰ ਸਮੇਂ ਪ੍ਰਭੂ ਪਰਮੇਸ਼ਰ ਨੂੰ ਯਾਦ ਵੀ ਰਖਣ ਵਾਲਾ, ਭਗਤ ਪੁਰਸ਼ ਸੀ। ਉਹਦੀ ਪੂਰਨ ਗੁਰੂ ਦੇ ਦਰਸ਼ਨ ਕਰਨ ਦੀ ਤਾਂਘ ਸੀ। ਇਸੇ ਲਈ ਗੁਰੂ ਜੀ ਦਿਲਾਂ ਦੀਆਂ ਜਾਣਨ ਵਾਲੇ ਨੇ ਦਰਵਾਜ਼ੇ ਅਗੇ ਜਾਕੇ 'ਧੰਨ ਨਿਰੰਕਾਰ' ਦੀ ਆਵਾਜ਼ ਲਾਈ। ਲਾਲੋ ਬਾਹਰ ਆਇਆ ਤਾਂ ਗੁਰੂ ਜੀ ਨੇ ਕਿਹਾ "ਲੈ ਭਾਈ ਲਾਲੋ ਆ ਗਏ ਹਾਂ।" ਉਹ ਦਰਸ਼ਨ ਕਰਕੇ ਨਿਹਾਲ ਹੋ ਗਿਆ ਤੇ ਚਰਨਾਂ ਤੇ ਢਹਿ ਪਿਆ। ਫਿਰ ਸਤਿਕਾਰ ਨਾਲ ਆਪਣੇ ਘਰ ਅੰਦਰ ਲੈ ਗਿਆ। ਮਰਦਾਨਾ ਹੈਰਾਨ ਸੀ ਕਿ ਕਿਥੇ ਆ ਗਏ ਹਾਂ ? ਘਰ ਵਿਚ ਤਾਂ ਨ ਮੰਜਾ ਹੈ ਤੇ ਨਾ ਹੀ ਪੀਹੜੀ।

ਲਾਲੋ ਬਾਹਰੋਂ ਜਾ ਕੇ ਇਕ ਛੋਟੀ ਜਿਹੀ ਮੰਜੀ ਲੈ ਆਇਆ। ਉਹਨੇ ਪਿਆਰ ਤੇ ਸਤਿਕਾਰ ਨਾਲ ਗੁਰੂ ਜੀ ਨੂੰ ਬਿਠਾਇਆ। ਲਾਲੋ ਰਸੋਈ ਵਿਚ ਕੁਝ ਭੋਜਨ ਤਿਆਰ ਕਰਨ ਗਿਆ ਤਾਂ ਮਰਦਾਨੇ ਨੇ ਪੁਛਿਆ, 'ਦਾਤਾ ਜੀਉ! ਇਹ ਕੌਣ ਪੁਰਸ਼ ਹੈ ਜਿਸ ਦੇ ਘਰ ਆਪ ਇਤਨੀ ਦੂਰੋਂ ਚਲਕੇ ਆਏ ਹੋ ?' ਗੁਰੂ ਜੀ ਹੱਸਕੇ ਬੋਲੇ:—' ਅਸੀਂ ਭਗਤੀ ਦੇ ਘਰ ਆਏ ਹਾਂ, ਮਰਦਾਨਿਆ ਜਿਥੇ ਕਿਰਤ ਧਰਮ ਦੀ ਹੋ ਰਹੀ ਏ ਅਤੇ ਨਾਲ ਜਿਹੜਾ ਰੱਬ ਦੇ ਰੰਗ ਵਿਚ ਰੱਤਾ ਹੈ।'

ਲਾਲੋ ਭੋਜਨ ਤਿਆਰ ਕਰਕੇ ਲੈ ਆਇਆ। ਕੋਧਰੇ ਦੀ ਰੋਟੀ ਤੇ ਨਾਲ ਸਾਗ ਸੀ। ਮਰਦਾਨਾ ਦੇਖਕੇ ਘਬਰਾਇਆ ਕਿ ਇਹ ਸੁਕੀ ਰੋਟੀ ਕਿਵੇਂ ਸੰਘ ਚੋਂ ਲੰਘੇਗੀ ਪਰ ਜਦ ਗੁਰੂ ਜੀ ਨੂੰ ਖਾਂਦਿਆਂ ਦੇਖਿਆ ਤਾਂ ਹੋਂਸਲੇ ਵਿਚ ਆ ਗਿਆ ਕਿ ਜੇ ਗੁਰੂ ਜੀ ਨੂੰ ਸਵਾਦੀ ਲਗ ਰਹੀ ਹੈ ਤਾਂ ਮੈਂ ਕਿਉਂ ਨਹੀਂ ਖਾ ਸਕਦਾ ? ਸਚਮੁਚ ਇਸ ਰੋਟੀ ਵਿਚੋਂ ਮਰਦਾਨੇ ਨੂੰ ਬੇਹਦ ਸਵਾਦ ਆਇਆ। ਜਿਵੇਂ ਜਿਵੇਂ ਗੁਰੂ ਜੀ ਸਵਾਦ ਨਾਲ ਇਹ ਰੋਟੀ ਖਾਂਦੇ ਗਏ, ਲਾਲੋ ਦੇ ਮਨ ਨੂੰ ਅਥਾਹ ਸ਼ਾਂਤੀ ਤੇ ਸੰਤੁਸ਼ਟਤਾ ਮਿਲਦੀ ਗਈ।



ਜਦੋਂ ਤਿੰਨ ਦਿਨ ਇਥੇ ਰਹਿਕੇ ਗੁਰੂ ਜੀ ਚਲਣ ਲਗੇ ਤਾਂ ਲਾਲੋ ਨੇ ਹਥ ਜੋੜਕੇ ਬੇਨਤੀ ਕੀਤੀ ਕਿ ਕੁਝ ਦਿਨ ਹੋਰ ਇਸ ਥਾਂ ਨੂੰ ਭਾਗ ਲਾਉ। ਪਿਆਰ ਭਰੀ ਅਰਜ਼ੋਈ ਮੰਨੀ ਗਈ। ਗੁਰੂ ਜੀ ਰੋਜ਼ ਸਵੇਰੇ ਨਗਰ ਤੋਂ ਬਾਹਰ ਰੋੜਾਂ ਦੇ ਢੇਰ ਜਾਂ ਰੇਤ ਤੇ ਟਿਬੇ ਤੇ ਜਾ ਬੈਠਦੇ ਤੇ ਸੁਰਤ ਅਕਾਲ ਪੁਰਖ ਨਾਲ ਜੁੜ ਜਾਂਦੀ। ਇਸ ਤਪ-ਅਸਥਾਨ ਤੇ ਪਿਛੋਂ ਗੁਰਦੁਆਰਾ ਰੋੜੀ ਸਾਹਿਬ ਬਣ ਗਿਆ। ਇਹਦੇ ਨੇੜੇ ਹੀ ਭਾਈ ਲਾਲੋ ਦੀ ਖੂਹੀ ਵੀ ਯਾਦਗਾਰ ਵਜੋਂ ਸੰਭਾਲੀ ਹੋਈ ਹੈ। ਗੁਰੂ ਜੀ ਨੂੰ ਹਿੰਦੂ ਨਾਨਕ-ਤਪਾ ਤੇ ਮੁਸਲਮਾਨ ਨਾਨਕ ਸ਼ਾਹ ਫਕੀਰ ਆਖਣ ਲਗ ਪਏ।

ਏਮਨਾਬਾਦ ਦੇ ਪਠਾਣ ਹਾਕਮ ਦੇ ਕਾਰਦਾਰ ਮਲਕ ਭਾਗੋ ਨੇ ਬ੍ਰਹਮ ਭੋਜ ਕੀਤਾ ਤੇ ਵਧੀਆ ਖਾਣੇ ਤਿਆਰ ਕਰਕੇ ਸਭ ਸਾਧੂ ਸੰਤਾਂ ਨੂੰ ਸਦਾ ਦਿਤਾ। ਉਹਨੇ ਗੁਰੂ ਜੀ ਨੂੰ ਸਦਾ ਭੇਜਿਆ ਪਰ ਉਹ ਨ ਗਏ। ਉਹਨੇ ਗੁੱਸੇ ਨਾਲ ਕਈ ਬੰਦੇ ਇਕੱਠੇ ਭੇਜ ਦਿਤੇ। ਗੁਰੂ ਜੀ ਜਦ ਆਏ ਤਾਂ ਮਲਕ ਭਾਗੋ ਨੇ ਗੁੱਸੇ ਨਾਲ ਕਿਹਾ—'ਹੇ ਤਪੇ, ਤੂੰ ਗਰੀਬ ਸੂਦਰ ਦੇ ਘਰ ਰੋਟੀ ਖਾ ਲੈਂਦਾ ਹੈਂ ਪਰ ਮੇਰੇ ਸਦੇ ਤੇ ਵੀ ਨਹੀਂ ਆਉਂਦਾ। ਮਰਾਸੀ ਤੇਰੇ ਨਾਲ ਰਹਿੰਦਾ ਹੈ।' ਗੁਰੂ ਜੀ ਨੇ ਉਤਰ ਦਿਤਾ 'ਰੱਬ ਜਿਥੇ ਦਿੰਦਾ ਹੈ, ਖਾ ਲੈਂਦੇ ਹਾਂ। ਉਹਦੀ ਰਜ਼ਾ ਵਿਚ ਰਹਿੰਦੇ ਹਾਂ।' ਜਦ

ਮਲਕ ਭਾਗੋ ਦੀ ਇਸ ਉਤਰ ਨ਼ਾਲ ਤਸੱਲੀ ਨ ਹੋਈ ਤਾਂ ਗੁਰੂ ਜੀ ਨੇ ਲਾਲੋ ਨੂੰ ਆਖਿਆ ਕਿ ਉਹ ਆਪਣੇ ਘਰ ਤੋਂ ਕੋਧਰੇ ਦੀ ਇਕ ਰੋਟੀ ਲੈ ਆਵੇ। ਉਧਰ ਮਲਕ ਭਾਗੋ ਦੀ ਇਕ ਪੂੜੀ ਤੇ ਕਚੋਰੀ ਮੰਗਵਾ ਲਈ । ਦੋਹਾਂ ਹਥਾਂ ਵਿਚ ਦੋਵੇਂ ਭੋਜਨ ਲੈ ਕੇ ਉਹਨਾਂ ਨੂੰ ਘੁਟਿਆ ਤੇ ਨਪੀੜਿਆ। ਕੁਦਰਤ ਦੀ ਅਜੇਹੀ ਖੇਡ ਵਾਪਰੀ; ਲਾਲੋ ਦੀ ਸੁੱਕੀ ਰੋਟੀ ਵਿਚੋਂ ਦੁਧ ਦੀਆਂ ਬੂੰਦਾਂ ਤੇ ਮਲਕ ਭਾਗੋ ਦੇ ਪਕਵਾਨਾਂ ਵਿਚੋਂ ਲਹੂ ਦੀਆਂ ਬੂੰਦਾਂ ਨਿਕਲ ਆਈਆਂ। ਇਕਠੇ ਹੋਏ ਸਾਰੇ ਲੋਕ ਹੈਰਾਨ ਹੋ ਗਏ। ਮਲਕ ਭਾਗੋ, ਨੂੰ ਗੁੱਸਾ ਚੜ ਗਿਆ,ਨਾਲ ਉਹ ਸ਼ਰਮਿੰਦਾ ਵੀ ਹੋ ਰਿਹਾ ਸੀ । ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਸਮਝਾਇਆ ਕਿ ਨੇਕ ਕਮਾਈ ਤੇ ਦਸਾਂ ਨਹੁੰਆਂ ਦੀ ਕਿਰਤ ਦੁਧ ਵਰਗੀ ਪਵਿੱਤਰ ਤੇ ਸ਼ੁਧ ਹੈ ਪਰ ਮਾੜੀ ਕਮਾਈ ਤੇ ਦੂਜਿਆਂ ਦਾ ਮਾਰਿਆ ਹੱਕ ਲਹੂ ਦੇ ਬਰਾਬਰ ਹੈ । ਇਸ ਵਿਚ ਉਨ੍ਹਾਂ ਗਰੀਬਾਂ ਦਾ ਲਹੂ ਹੈ, ਜਿਨ੍ਹਾਂ ਦੀ ਕਮਾਈ ਨੂੰ ਤੁਸੀਂ ਸਾਂਭ ਰਹੇ ਹੋ। ਅਸੀਂ ਮਾੜੀ ਕਮਾਈ ਨਾਲ ਤਿਆਰ ਹੋਇਆ ਭੋਜਨ ਨਹੀਂ ਖਾ ਸਕਦੇ, ਇਸੇ ਲਈ ਨਾਂਹ ਕਰ ਰਹੇ ਸਾਂ ।

ਇਹ ਕਹਿਕੇ ਗੁਰੂ ਜੀ ਉਥੋਂ ਬਾਹਰ ਆ ਗਏ ਤੇ ਮੁੜ ਭਾਈ ਲਾਲੋ ਦੇ ਘਰ ਆ ਡੇਰਾ ਕੀਤਾ। ਇਸ ਘਟਨਾ ਪਿਛੋਂ ਏਮਨਾਬਾਦ ਦੇ ਬਹੁਤੇ ਹਿੰਦੂ ਤੇ ਮੁਸਲਮਾਨ ਗੁਰੂ ਜੀ ਦੇ ਸ਼ਰਧਾਲੂ ਬਣ ਗਏ ।





## ਫਕੀਰਾਂ ਦੀ ਬੰਦ-ਛੁਡਾਈ

ਏਮਨਾਬਾਦ ਵਿਚ ਭਾਈ ਲਾਲੋ ਦੇ ਘਰ ਰਹਿੰਦਿਆਂ ਇਕ ਹੋਰ ਅਜੇਹੀ ਘਟਨਾ ਵਾਪਰੀ ਜਿਸ ਨਾਲ ਗੁਰੂ ਨਾਨਕ ਦੇਵ ਜੀ ਦੀ ਉਪਮਾਂ ਹੋਰ ਵਧੇਰੇ ਹੋਣ ਲਗ ਪਈ। ਇਸੇ ਨਗਰ ਦੇ ਪਠਾਣ ਹਾਕਮ ਦਾ ਪੁਤਰ ਬੜਾ ਸਖਤ ਬੀਮਾਰ ਹੋ ਗਿਆ ਤੇ ਕੋਈ ਵੈਦ ਹਕੀਮ ਉਹਨੂੰ ਠੀਕ ਨ ਕਰ ਸਕਿਆ। ਅਖੀਰ ਮਲਕ ਭਾਗੋ ਨੇ ਸਲਾਹ ਦਿਤੀ ਕਿ ਕਿਸੇ ਪਹੁੰਚੇ ਹੋਏ ਸਾਈਂ ਫਕੀਰ ਦੀ ਅਰਦਾਸ ਨਾਲ ਹੀ ਠੀਕ ਹੋਵੇਗਾ। ਪਹੁੰਚਿਆ ਫਕੀਰ ਕਿਥੋਂ ਲਭੇ ? ਅਖੀਰ ਸਭ ਸੰਤਾਂ ਫਕੀਰਾਂ ਨੂੰ ਗ੍ਰਿਫਤਾਰ ਕਰਕੇ ਲੈ ਆਂਦਾ ਗਿਆ, ਜਿਨ੍ਹਾਂ ਵਿਚ ਗੁਰੂ ਜੀ ਵੀ ਸਨ। ਪਠਾਣ ਹਾਕਮ ਨੇ ਕਿਹਾ ਕਿ ਜਦ ਤਕ ਮੇਰਾ ਪੁਤਰ ਕੋਈ ਸਾਈਂ ਫਕੀਰ ਠੀਕ ਨਹੀਂ ਕਰ ਦਿੰਦਾ ਉਸ ਸਮੇਂ ਤਕ ਮੈਂ ਕਿਸੇ ਨੂੰ ਵੀ ਰਿਹਾ ਨਹੀਂ ਕਰਾਂਗਾ। ਸਭ ਸੰਤ ਫਕੀਰ ਪਠਾਣ ਹਾਕਮ ਦੀ ਧਮਕੀ ਤੋਂ ਭੈ ਭੀਤ ਹੋ ਗਏ।



ਇਸ ਸਮੇਂ ਗੁਰੂ ਜੀ ਨੇ ਮੁਸਕਰਾ ਕੇ ਕਿਹਾ ਕਿ ਫਕੀਰਾਂ ਤੋਂ ਅਸੀਸਾਂ ਲੈਣ ਤੇ ਪੁਤਰ ਠੀਕ ਕਰਾਉਣ ਦਾ ਤਰੀਕਾ ਗ਼ਲਤ ਹੈ। ਇਉਂ ਤੂੰ ਬਦਅਸੀਸਾਂ ਹੀ ਲਏਂਗਾ। ਉਹਨੂੰ ਸਮਝਾਇਆ ਤਾਂ ਉਹਨੇ ਸਾਰੇ ਸੰਤ ਫਕੀਰ ਰਿਹਾ ਕਰ ਦਿਤੇ। ਗੁਰੂ ਜੀ ਨੇ ਕਿਹਾ ਕਿ ਇਹਨੂੰ ਕਿਸੇ ਮਹਾਂਪੁਰਖ ਦੀ ਜੂਠੀ ਰੋਟੀ ਖੁਆ, ਇਹ ਠੀਕ ਹੋ ਜਾਏਗਾ। ਉਹਨੇ ਲਾਲੋ ਦੀ ਜੂਠੀ ਤੇ ਘਰ ਬਚੀ ਪਈ ਰੋਟੀ ਪੁਤਰ ਨੂੰ ਦਿਤੀ ਤੇ ਉਹ ਠੀਕ ਹੋ ਗਿਆ। ਉਹ ਖ਼ੁਸ਼ ਹੋ ਗਿਆ ਤੇ ਗੁਰੂ ਜੀ ਦਾ ਸੇਵਕ ਬਣ ਗਿਆ। ਗੁਰੂ ਜੀ ਨੇ ਉਹਨੂੰ ਸਮਝਾਇਆ ਕਿ ਜਿਤਨਾ ਚਿਰ ਤੇਰੇ ਵਿਚ ਹੰਕਾਰ ਸੀ, ਅਰਦਾਸ ਵੀ ਤੇਰਾ ਭਲਾ ਨਹੀਂ ਸੀ ਕਰ ਸਕਦੀ। ਜਦੋਂ ਹੰਕਾਰ ਛਡਿਆ ਤੇ ਜੂਠੀ ਰੋਟੀ ਤਕ ਖਾਣ ਲਈ ਤਿਆਰ ਹੋ ਗਿਆ ਤਾਂ ਲੜਕਾ ਠੀਕ ਹੋ ਗਿਆ। ਇਹਨਾਂ ਸੰਤਾਂ ਫਕੀਰਾਂ ਦਾ ਤੂੰ ਗ੍ਰਿਫਤਾਰ ਕਰਕੇ ਅਪਮਾਨ ਕੀਤਾ ਹੈ। ਇਹਨਾਂ ਤੋਂ ਖਿਮਾਂ ਮੰਗ ਤੇ ਸਭ ਨੂੰ ਚੰਗੀਆਂ ਵਸਤਾਂ ਭੇਟ ਕਰਕੇ ਸਤਿਕਾਰ ਨਾਲ ਵਿਦਾ ਕਰ। ਉਹਨੇ ਇਸੇ ਤਰ੍ਹਾਂ ਕੀਤਾ।

ਮਲਕ ਭਾਗੋ ਇਹ ਦੂਜੀ ਵਾਰ ਕੌਤਕ ਦੇਖ ਰਿਹਾ ਸੀ, ਇਸ ਲਈ ਉਹ ਵੀ ਪੈਰੀਂ ਪੈ ਗਿਆ। ਉਹਨੂੰ ਸ਼ਰਮਿੰਦਗੀ ਸੀ ਕਿ ਉਹਨੇ ਤਾਂ ਗੁਰੂ ਨਾਨਕ ਦੇਵ ਜੀ ਨੂੰ ਫਸਾਣ ਲਈ ਇਹ ਸਲਾਹ ਦਿਤੀ ਸੀ੍ਰ ਪਰ ਉਨ੍ਹਾਂ ਦੀ ਇਕ ਹੋਰ ਜਿਤ ਹੋ ਗਈ। ਉਹਨੇ ਆਪਣੀ ਭੁਲ ਲਈ ਅਫਸੋਸ ਪ੍ਰਗਟ ਕੀਤਾ। ਗੁਰੂ ਨਾਨਕ ਦੇਵ ਜੀ ਨੇ ਉਹਨੂੰ ਫਿਰ ਉਪਦੇਸ਼ ਦਿਤਾ ਕਿ ਲੋਕਾਂ ਦੀ ਕਮਾਈ ਜ਼ੋਰ ਨਾਲ ਖੋਹਣੀ, ਧੋਖਾ ਕਰਕੇ ਆਪ ਸਾਂਭ ਲੈਣੀ, ਠੱਗੀ ਕਰਨੀ ਤੇ ਫਿਰ ਇਸ ਮਾੜੀ ਕਮਾਈ ਤੇ ਸੱਪ ਵਾਂਗ ਚੰਬੜਕੇ ਬੈਠ ਜਾਣਾ, ਮਾੜਾ ਕੰਮ ਹੈ। ਕਾਰਦਾਰ ਹੋਕੇ ਲੋਕਾਂ ਨਾਲ ਇਨਸਾਫ ਕਰਨਾ ਤੇ ਕਿਸੇ ਦਾ ਹੱਕ ਨ ਮਾਰਨਾ, ਤੇਰੀ ਨੇਕ ਕਮਾਈ ਹੋਏਗੀ। ਫਿਰ ਗੁਰੂ ਜੀ ਨੇ ਉਹਨੂੰ ਪ੍ਰਭੂ ਪਰਮਾਤਮਾ ਦੇ ਘਰ ਦੀਆਂ ਗਲਾਂ ਦਸੀਆਂ। ਨਾਮ ਸਿਮਰਨ ਦੀ ਮਹਾਨਤਾ ਸਮਝਾਈ ਤੇ ਉਹਦੀ ਸੁਤੀ ਆਤਮਾ ਨੂੰ ਅਜੇਹਾ ਹਲੂਣ ਕੇ ਜਗਾਇਆ ਕਿ ਉਹਨੂੰ ਸੱਚ ਦਾ ਗਿਆਨ ਹੋ ਗਿਆ। ਉਹਨੇ ਆਪਣਾ ਇੱਕਠਾ ਕੀਤਾ ਧਨ ਤੁਰਤ ਗਰੀਬਾਂ ਤੇ ਉਹਨਾਂ ਵਿਚ ਜਿਹਨਾਂ ਤੋਂ ਖੋਹਿਆ ਸੀ, ਵੰਡ ਦੇਣ ਦਾ ਐਲਾਨ ਕੀਤਾ ਤੇ ਆਪ ਗੁਰੂ ਜੀ ਦਾ ਸਿਖ ਬਣ ਗਿਆ। ਉਹ ਬਾਕੀ ਦਾ ਜੀਵਨ ਗੁਰੂ ਜੀ ਦੇ ਦਸੇ ਤਰੀਕੇ ਨਾਲ ਬਿਤਾਣ ਲਗ ਪਿਆ।

ਮਰਦਾਨਾ ਮਲਕ ਭਾਗੋ ਦੇ ਘਰ ਬ੍ਰਹਮ ਭੋਜ ਤੋਂ ਪਹਿਲਾਂ ਹੀ ਛੁਟੀ ਲੈ ਕੇ ਤਲਵੰਡੀ ਪਰਵਾਰ ਨੂੰ ਮਿਲਣ ਚਲਾ ਗਿਆ ਸੀ। ਉਹ ਵਾਪਸ ਏਮਨਾਬਾਦ ਆ ਗਿਆ ਤੇ ਉਹਨੇ ਗੁਰੂ ਜੀ ਨੂੰ ਦਸਿਆ ਕਿ ਤਲਵੰਡੀ ਤੁਹਾਨੂੰ ਸਾਰੇ ਯਾਦ ਕਰਦੇ ਹਨ। ਖਾਂਸ ਕਰਕੇ ਰਾਏ ਬੁਲਾਰ ਬਹੁਤ ਹੀ ਵਿਆਕੁਲ ਹੋ ਰਿਹਾ ਹੈ। ਇਸ ਤੇ ਗੁਰੂ ਜੀ ਨੇ ਤਲਵੰਡੀ ਜਾਣ ਦਾ ਵਿਚਾਰ ਪੱਕਾ ਕਰ ਲਿਆ।



## ਗੁਰੂ ਨਾਨਕ ਦੇਵ ਜੀ ਦੀ ਤਲਵੰਡੀ ਫੇਰੀ

ਗੁਰੂ ਨਾਨਕ ਦੇਵ ਰਸਤੇ ਵਿਚ ਲੋਕਾਂ ਨੂੰ ਅਸਲੀ ਜੀਵਨ ਦਾ ਰਾਹ ਦਸਦੇ ਆਪਣੇ ਜਨਮ ਨਗਰ, ਰਾਇ ਭੋਇ ਦੀ ਤਲਵੰਡੀ ਪਹੁੰਚ ਗਏ। ਘਰ ਜਾਣ ਦੀ ਥਾਂ ਬਾਹਰ ਇਕ ਖੂਹ ਤੇ ਡੇਰਾ ਲਾ ਲਿਆ। ਝਟ ਨਗਰ ਵਿਚ ਧੁੰਮ ਗਿਆ ਕਿ ਮਹਿਤਾ ਕਾਲੂ ਰਾਮ ਜੀ ਦਾ ਪੁਤਰ 'ਨਾਨਕ' ਸੰਤ ਬਣਕੇ ਆ ਗਿਆ ਹੈ। ਮਾਤਾ ਤ੍ਰਿਪਤਾ ਜੀ ਨੂੰ ਖਬਰ ਹੋਈ ਤਾਂ ਉਹ ਭੱਜੇ ਆਏ ਗੁਰੂ ਜੀ ਨੂੰ ਗਲ ਨਾਲ ਲਾਕੇ ਪਿਆਰ ਤੇ ਮੋਹ ਨਾਲ ਰਜਕੇ ਰੋਏ। ਪਿਤਾ ਮਹਿਤਾ ਕਾਲੂ ਰਾਮ ਤੇ ਚਾਚਾ ਲਾਲੂ ਰਾਮ ਵੀ ਆਏ। ਮਿਲੇ ਤੇ ਬੜਾ ਜ਼ੋਰ ਲਾਇਆ ਕਿ ਘਰ ਚਲੋ ਪਰ ਗੁਰੂ ਜੀ ਘਰ ਜਾਣਾ ਨਾ ਮੰਨੇ।

ਜਦ ਸੁਨੇਹਾ ਆ ਗਿਆ ਕਿ ਰਾਏ ਬੁਲਾਰ ਨੇ ਯਾਦ ਕੀਤਾ ਹੈ ਤਾਂ ਗੁਰੂ ਜੀ ਝਟ ਰਾਏ ਬੁਲਾਰ ਦੇ ਘਰ ਜਾਣ ਲਈ ਤਿਆਰ ਹੋ ਗਏ। ਉਨ੍ਹਾਂ ਆਖਿਆ ਕਿ ਉਹ ਮਿਲਣ ਹੀ ਰਾਏ ਬੁਲਾਰ ਨੂੰ ਆਏ ਹਨ। ਰੱਬ ਦੇ ਪਿਆਰੇ ਯਾਦ ਕਰਨ ਤਾਂ ਛੇਤੀ ਪਹੁੰਚਣਾ ਹੀ ਪੈਂਦਾ ਹੈ। ਜਦ ਰਾਏ ਬੁਲਾਰ ਦੇ ਘਰ ਪਹੁੰਚੇ ਤਾਂ ਉਹਨੇ ਸਤਿਕਾਰ ਨਾਲ ਜੀ ਆਇਆਂ ਆਖਿਆ। ਜਿਸ ਮੰਜੇ ਤੇ ਬੈਠਾ ਸੀ, ਉਥੇ ਸਰਹਾਣੇ ਵਲ ਗੁਰੂ ਜੀ ਨੂੰ ਬਿਠਾਇਆ ਤੇ ਆਪ ਮੰਜੇ ਦੀ ਪੁਆਂਦ ਵਲ ਬੈਠ ਗਿਆ। ਗਲਾਂ ਕੀਤੀਆਂ ਤੇ ਫਿਰ ਸਵਾਲ ਕੀਤਾ ਕਿ ਰਬ ਦੀ ਦਰਗਾਹ ਵਿਚ ਕਿਵੇਂ ਬਖਸ਼ੇ ਜਾਈਦਾ ਹੈ ?

'ਤੁਸੀਂ ਧੁਰ ਤੋਂ ਬਖਸ਼ੇ ਹੋਏ ਹੋ ?' ਗੁਰੂ ਜੀ ਨੇ ਆਖਿਆ। ਰਾਏ ਬੁਲਾਰ ਦੀਆਂ ਅੱਖਾਂ ਵਿਚ ਪਿਆਰ ਤੇ ਸ਼ਰਧਾ ਨਾਲ ਅੱਥਰੂ ਆ ਗਏ। ਉਹ ਮੰਜੇ ਤੋਂ ਉਠਕੇ ਜ਼ਮੀਨ ਤੇ ਭੁੰਜੇ ਬੈਠ ਗਿਆ ਤੇ ਚਰਨਾ ਤੇ ਸਿਰ ਰਖ ਦਿਤਾ। ਫਿਰ ਆਪਣੇ ਨੌਕਰ ਨੂੰ ਭੇਜਕੇ ਸੁਧੇ ਬ੍ਰਹਮਣ ਨੂੰ ਸਦਿਆ ਤੇ ਕਿਹਾ ਕਿ ਰਸੋਈ ਤਿਆਰ ਕਰਕੇ ਵਧੀਆਂ ਭੋਜਨ ਤਿਆਰ ਕਰੋ। ਨਾਨਕ ਜੀ ਸਮੇਤ ਸਾਰੇ ਲੋਕ ਅਜ ਇਥੇ ਹੀ ਰੋਟੀ ਖਾਣਗੇ। ਫਿਰ ਪਰਵਾਰ ਦੇ ਜ਼ੋਰ ਦੇਣ ਤੇ ਰਾਏ ਬੁਲਾਰ ਨੇ ਬੇਨਤੀ ਕੀਤੀ ਕਿ ਤੁਸੀਂ ਸੰਤ ਬਣਕੇ ਦੂਰ ਦੁਰਾਡੇ ਕਿਉਂ ਜਾਂਦੇ ਹੋ ? ਇਥੇ ਤਲਵੰਡੀ ਵਿਚ ਹੀ ਰਹੋ, ਭਾਵੇ ਸੰਤ ਵੇਸ ਹੀ ਰਖੋ। ਇਥੇ ਤੁਹਾਨੂੰ ਕਿਸੇ ਤਰ੍ਹਾਂ ਦੀ ਤੋਟ ਨਹੀਂ ਆਵੇਗੀ। ਮੇਰੀ ਸਾਰੀ ਜਾਇਦਾਦ ਤੇ ਜ਼ਮੀਨ ਤੁਹਾਡੇ ਲਈ ਹਾਜ਼ਰ ਹੈ। ਇਹਨੂੰ ਖਰਚੋ ਤੇ ਜਿਵੇਂ ਚੰਗਾ ਲਗੇ, ਉਸੇ ਤਰ੍ਹਾਂ ਲੇਖੇ ਲਾਉ।



ਗੁਰੂ ਜੀ ਨੇ ਆਖਿਆ: ਅਸੀਂ ਉਹ ਕੁਝ ਕਰਨਾ ਹੈ ਜੋ ਕਰਤਾਰ ਨੂੰ ਚੰਗਾ ਲਗੇ। ਉਹਦਾ ਹੁਕਮ ਜਿਥੇ ਲਿਜਾਏ, ਉਥੇ ਜਾਵਾਂਗੇ। ਜਿਥੇ ਉਹ ਰਖੇ ਉਥੇ ਰਹਾਂਗੇ। ਰਾਏ ਬੁਲਾਰ ਸਮਝ ਗਿਆ ਕਿ ਇਹ ਤਲਵੰਡੀ ਵਿਚ ਨਹੀਂ ਟਿਕੇ ਰਹਿ ਸਕਦੇ। ਉਹਨੇ ਮੁੜ ਤਰਲਾ ਲਿਆ ਕਿ ਕੁਝ ਦਿਨ ਤਾਂ ਇਥੇ ਠਹਿਰੋ। ਘਰ ਵਿਚ ਜਾਕੇ ਪਰਵਾਰ ਨੂੰ ਵੀ ਖੁਸ਼ ਕਰੋ। ਗੁਰੂ ਜੀ ਨੇ ਪਿਆਰ ਨਾਲ ਆਖੀ ਉਹਦੀ ਇਹ ਗਲ ਮੰਨ ਲਈ।

ਗੁਰੂ ਜੀ ਰਾਤ ਬਾਹਰ ਰੁਖਾਂ ਹੇਠ ਹੀ ਡੇਰਾ ਰਖਦੇ। ਦਿਨ ਕਦੇ ਕਿਧਰੇ ਤੇ ਕਦੇ ਕਿਧਰੇ ਤੁਰਦੇ ਫਿਰਦੇ ਰਹਿੰਦੇ। ਦਿਨ ਵਿਚ ਇਕ ਅੱਧ ਵਾਰ ਰਾਏ ਬੁਲਾਰ ਦੇ ਜ਼ਰੂਰ ਜਾ ਦਰਸ਼ਨ ਦਿੰਦੇ। ਰੋਟੀ ਵੇਲੇ ਆਪਣੇ ਪਿਤਾ ਦੇ ਘਰ ਪਹੁੰਚ ਜਾਂਦੇ ਤੇ ਮਾਤਾ ਤ੍ਰਿਪਤਾ ਦੇ ਹੱਥ ਦੀ ਤਿਆਰ ਕੀਤੀ ਰੋਟੀ ਖਾਂਦੇ। ਜਿਤਨੇ ਦਿਨ ਤਲਵੰਡੀ ਵਿਚ ਰਹੇ, ਇਸੇ ਤਰ੍ਹਾਂ ਹੀ ਕਰਦੇ ਰਹੇ ਗੁਰੂ ਜੀ ਖੁਲੇ ਪਾਣੀ ਵਿਚ ਇਸ਼ਨਾਨ ਕਰਨਾ ਵਧੇਰੇ ਪਸੰਦ ਕਰਦੇ ਸਨ ਤੇ ਤਲਵੰਡੀ ਵਿਚ ਕੋਈ ਤਲਾਅ ਜਾਂ ਟੋਭਾ ਨਹੀਂ ਸੀ। ਜਦ ਰਾਇ ਬੁਲਾਰ ਨੂੰ ਪਤਾ ਲਗਾ ਤਾਂ ਉਹਨੇ ਝਟ ਇਕ ਤਲਾਅ ਬਣਾ ਦਿਤਾ। ਉਹੀ ਕੱਚਾ ਤਲਾਅ ਹੁਣ ਪੱਕੇ ਸਰੋਵਰ ਦਾ ਰੂਪ ਧਾਰ ਗਿਆ ਹੈ। ਕੁਝ ਦਿਨ ਤਲਵੰਡੀ ਰਹਿ ਕੇ ਗੁਰੂ ਜੀ ਮੁੜ ਅਗੇ ਯਾਤਰਾ ਲਈ ਤੁਰ ਪਏ।

## ਬੇਲੋੜੀਆਂ ਵਸਤਾਂ ਕਿਉਂ ਚੁਕੀਏ ?

ਗੁਰੂ ਨਾਨਕ ਦੇਵ ਜੀ ਜੰਗਲਾਂ, ਉਜਾੜਾਂ ਤੇ ਦਰਿਆਵਾਂ ਵਿਚੋਂ ਲੰਘਦੇ ਹੋਏ ਕਈ ਦਿਨ ਦੇ ਸਫਰ ਪਿਛੋਂ ਹੜੱਪੇ ਜਾ ਪਹੁੰਚੇ। ਨਗਰ ਤੋਂ ਬਾਹਰ ਇਕ ਰੁਖ ਹੇਠ ਡੇਰਾ ਲਾ ਲਿਆ। ਮਰਦਾਨੇ ਨੂੰ ਆਖਿਆ ਕਿ ਨਗਰ ਵਿਚ ਜਾਏ ਤੇ ਕਿਸੇ ਤੋਂ ਕੁਝ ਨ ਮੰਗੇ। ਆਪੇ ਲੋਕ ਉਹਨੂੰ ਪਛਾਣਕੇ ਸੇਵਾ ਕਰਨਗੇ। ਮਰਦਾਨਾ ਹੈਰਾਨ ਸੀ ਕਿ ਬਿਨਾਂ ਮੰਗੇ ਲੋਕ ਕਿਵੇਂ ਦੇਣਗੇ? ਪਰ ਜਦੋਂ ਉਹ ਨਗਰ ਵਿਚ ਗਿਆ ਤਾਂ ਗੁਰੂ ਜੀ ਦੇ ਕਹਿਣ ਅਨੁਸਾਰ ਸਾਰੇ ਨਗਰ ਨੇ ਉਹਦਾ ਆਦਰ ਮਾਣ ਕੀਤਾ। ਖਾਣ ਪੀਣ ਦੀਆਂ ਅਨੇਕਾਂ ਚੀਜ਼ਾਂ ਉਹਨੂੰ ਮਿਲੀਆਂ ਤੇ ਉਹਨੇ ਰਜਕੇ ਖਾਧੀਆਂ। ਫਿਰ ਲੋਕਾਂ ਨੇ ਅਨੇਕਾਂ ਬਸਤਰ, ਕਪੜੇ, ਰੁਪਏ ਤੇ ਮੋਹਰਾਂ ਵੀ ਦਿਤੀਆਂ। ਮਰਦਾਨਾ ਸਭ ਕੁਝ ਦੇਖਕੇ ਬੇਹਦ ਖੁਸ਼ ਹੋਇਆ। ਕੁਝ ਲੋਕ ਉਹਦੀ ਪ੍ਰਵਾਹ ਕੀਤੇ ਬਿਨਾਂ ਕੋਲੋਂ ਲੰਘ ਗਏ। ਮਰਦਾਨਾ ਇਹਨਾਂ ਦੇ ਵਤੀਰੇ ਤੋਂ ਦੁਖੀ ਵੀ ਹੋਇਆ।

ਜਦੋਂ ਸਾਰੇ ਸਾਮਾਨ ਦੀ ਪੰਡ ਬੰਨਕੇ ਮਰਦਾਨਾ ਗੁਰੂ ਜੀ ਪਾਸ ਲੈ ਆਇਆ ਤਾਂ ਗੁਰੂ ਜੀ ਨੇ ਹਸਕੇ ਕਿਹਾ, "ਇਹ ਕਾਹਦੇ ਲਈ ਚੁਕ ਲਿਆਇਆ ਏਂ ? ਵਸਤਾਂ ਸਾਡੇ ਕਿਸੇ ਕੰਮ ਨਹੀਂ। ਇਨਾਂ ਨੂੰ ਸੁਟ ਦੇ।" ਮਰਦਾਨਾ ਹੁਕਮ ਮੰਨਕੇ ਪੰਡ ਨੂੰ ਸੁਟ ਆਇਆ। ਉਹਨੂੰ ਸਮਝ ਆ ਗਈ ਕਿ ਬੇਲੋੜੀਆਂ ਵਸਤਾਂ ਦਾ ਭਾਰ ਸਫਰ ਵਿਚ ਚੁਕਣਾ ਮੁਸੀਬਤ ਹੁੰਦੀ ਹੈ।



## ਸਜਣ ਠੱਗ ਨੂੰ ਰਾਹੇ ਪਾਇਆ

ਹੜੱਪੇ ਤੋਂ ਚਲਕੇ ਗੁਰੂ ਜੀ ਤੁਲੰਭਾ ਪਹੁੰਚੇ ਤਾਂ ਨਗਰ ਦੇ ਬਾਹਰ ਵਾਰ ਇਕ ਵੱਡੀ ਹਵੇਲੀ ਦੇਖੀ ਜਿਸ ਦੇ ਅੰਦਰ ਵੜਦਿਆਂ ਇਕ ਪਾਸੇ ਮੰਦਰ ਤੇ ਦੂਜੇ ਪਾਸੇ ਮਸੀਤ ਸੀ। ਇਹ ਸਰਾਂ ਸੀ ਜਿਸ ਦਾ ਮਾਲਕ ਸਜਣ ਸੀ। ਉਹ ਯਾਤਰੂਆਂ ਤੇ ਆਪਣੇ ਧਰਮੀ ਹੋਣ ਦਾ ਬੜਾ ਪ੍ਰਭਾਵ ਪਾਂਦਾ ਤੇ ਰਜਕੇ ਸੇਵਾ ਵੀ ਕਰਦਾ। ਹਰ ਵੇਲੇ ਦਿਨ ਨੂੰ ਮਾਲਾ ਹਥ ਵਿਚ ਰਖਕੇ ਭਗਤ ਹੋਣ ਦਾ ਭੁਲੇਖਾ ਪਾਂਦਾ। ਯਾਤਰੂਆਂ ਨੂੰ ਰਾਤ ਨੂੰ ਲੁਟ ਲੈਂਦਾ ਤੇ ਜਾਨ ਤੋਂ ਮਾਰ ਕੇ ਖੂਹ ਵਿਚ ਸੁਟ ਦਿੰਦਾ ਜਾਂ ਦਬ ਦਿੰਦਾ। ਗੁਰੂ ਜੀ ਸਭ ਕੁਝ ਜਾਣਦੇ ਹੋਏ ਉਹਦੀ ਸਰਾਂ ਵਿਚ ਠਹਿਰ ਗਏ। ਉਹਨੇ ਸੁਭਾਅ ਅਨੁਸਾਰ ਬੜਾ ਆਦਰ ਮਾਣ ਕੀਤਾ। ਉਹਦੇ ਮਨ ਵਿਚ ਲਾਲਚ ਆਇਆ ਕਿ ਇਹਨਾਂ ਪਾਸ ਜਿਹੜੀ ਪੋਟਲੀ ਹੈ, ਉਸ ਵਿਚ ਹੀਰੇ ਜਵਾਹਰਾਤ ਹੋਣਗੇ। ਇਹ ਪ੍ਰਭਾਵ ਵਾਲਾ ਅਮੀਰ ਆਦਮੀ ਜਾਪਦਾ ਹੈ।



ਗੁਰੂ ਜੀ ਰਾਤ ਕਾਫੀ ਬੀਤ ਜਾਣ ਤਕ ਜਾਗਦੇ ਰਹੇ। ਸਜਣ ਨੇ ਦੋ ਵਾਰ ਆਕੇ ਬੇਨਤੀ ਕੀਤੀ ਕਿ ਅਧੀ ਰਾਤ ਹੋਣ ਲਗੀ ਹੈ, ਹੁਣ ਤਾਂ ਸੌਂ ਜਾਉ। ਅੰਦਰ ਤੁਹਾਡੇ ਲਈ ਵਧੀਆ ਬਿਸਤਰੇ ਵਿਛਾ ਦਿਤੇ ਹਨ। ਗੁਰੂ ਜੀ ਨੇ ਕਿਹਾ ਕਿ ਇਕ ਸ਼ਬਦ ਪ੍ਰਭੂ ਦੀ ਬੰਦਗੀ ਦਾ ਪੜਕੇ ਸੌਣ ਵਾਲੀ ਥਾਂ ਚਲੇ ਚਲਾਂਗੇ। ਗੁਰੂ ਜੀ ਨੇ ਮਰਦਾਨੇ ਨੂੰ ਰਬਾਬ ਵਜਾਣ ਲਈ ਆਖਿਆ ਤੇ ਆਪ ਕੀਰਤਨ ਸ਼ੁਰੂ ਕਰ ਦਿਤਾ। ਸਜਣ ਨੇੜੇ ਬੈਠਾ ਸ਼ਬਦ ਸੁਣਦਾ ਰਿਹਾ। ਇਸ ਕੀਰਤਨ ਨੇ ਉਹਦੇ ਦਿਲ ਤੇ ਅਜਿਹਾ ਪ੍ਰਭਾਵ ਪਾਇਆ ਕਿ ਉਹਨੂੰ ਆਪਣੇ ਪਾਪਾਂ ਦਾ ਅਹਿਸਾਸ ਹੋਇਆ। ਉਹਨੂੰ ਹੋਸ਼ ਆ ਗਈ। ਆਪਣੇ ਕਿਰਦਾਰ ਤੇ ਸ਼ਰਮਿੰਦਾ ਹੋਇਆ। ਉਹਨੂੰ ਸਮਝ ਆ ਗਈ ਕਿ ਇਹ ਕੋਈ ਵ਼ਪਾਰੀ ਜਾਂ ਧਨਾਡ ਬੰਦਾ ਨਹੀਂ, ਰੱਬ ਦਾ ਰੂਪ ਹੈ।

ਇਸ ਗਲ ਨੂੰ ਸਮਝਕੇ ਉਹ ਚਰਨਾਂ ਤੇ ਡਿਗ ਪਿਆ ਤੇ ਲਗਾ ਮਾਫੀਆਂ ਮੰਗਣ। ਉਹਨੇ ਤਰਲਾ ਕੀਤਾ ਕਿ ਉਹਦੇ ਗੁਨਾਹ ਮਾਫ ਕਰ ਦਿਤੇ ਜਾਣ ਤੇ ਉਹਦੇ ਤੇ ਮਿਹਰ ਕੀਤੀ ਜਾਏ। ਗੁਰੂ ਨਾਨਕ ਦੇਵ ਜੀ ਨੇ ਉਹਨੂੰ ਸਮਝਾਇਆ ਕਿ ਗੁਨਾਹ ਮਾਫ ਵੀ ਹੋ ਸਕਦੇ ਹਨ ਤੇ ਪਰਮਾਤਮਾ ਦੀ ਮਿਹਰ ਵੀ ਮਨੁਖ ਤੇ ਹੋ ਸਕਦੀ ਹੈ। ਪਸਚਾਤਾਪ ਦਾ ਤਰੀਕਾ ਇਹ ਹੈ ਕਿ ਪਹਿਲਾਂ ਸੱਚ ਨੂੰ ਫੜੋ। ਵਚਨ ਕਰੋ ਕਿ ਅਗੇ ਅਜੇਹਾ ਪਾਪ ਨਹੀਂ ਕਰੋਗੇ। ਜੋ ਧੰਨ ਇਸ ਮਾੜੇ ਤਰੀਕੇ ਨਾਲ ਇਕੱਠਾ ਕੀਤਾ ਹੈ, ਉਹ ਵਾਪਸ ਕਰ ਦਿਉ। ਮਾੜੀ ਕਮਾਈ ਘਰ ਨ ਰਖੋ, ਨਹੀਂ ਤੇ ਦੁਖੀ ਹੋਵੋਗੇ। ਸਜਣ ਨੇ ਇਸੇ ਤਰਾਂ ਕੀਤਾ। ਜਦ ਸਾਰਾ ਧੰਨ ਘਰ ਤੋਂ ਕਢ ਦਿਤਾ ਤਾਂ ਗੁਰੂ ਜੀ ਨੇ ਸਿਖਿਆ ਦਿਤੀ ਕਿ ਹੁਣ ਤੇਰੇ ਮਨ ਨੂੰ ਸਾਂਤੀ ਮਿਲੇਗੀ। ਤੂੰ ਇਹ ਮੰਦਰ ਤੇ ਮਸੀਤ ਸਚਮੁਚ ਦੇ ਧਰਮ ਮੰਦਰ ਬਣਾ। ਨਾਮ ਜੱਪ ਤੇ ਕਿਰਤ ਕਮਾਈ ਕਰ। ਤੈਨੂੰ ਕਿਸੇ ਚੀਜ਼ ਦੀ ਥੁੜ ਨਹੀਂ ਰਹੇਗੀ ਤੇ ਤੇਰੀ ਮਨ ਦੀ ਭਟਕਣਾ ਮਿਟ ਜਾਏਗੀ।

ਸਜਣ ਠੱਗ ਸੀ। ਗਰੂ ਜੀ ਨੇ ਉਹਦੇ ਟਿਕਾਣੇ ਕੀਰਤਨ ਕਰਕੇ ਤੇ ਉਹਦੀਆਂ ਸੁਤੀਆਂ ਕਲਾਂ ਜਗਾਕੇ ਆਪਣੇ ਨੂਰਾਨੀ ਪ੍ਰਭਾਵ ਨਾਲ ਉਹਨੂੰ ਸਜਣ ਠੱਗ ਤੋਂ ਸਜਣ ਭਗਤ ਬਣਾ ਦਿਤਾ। ਉਹ ਇਸ ਪਿਛੋਂ ਜੀਵਨ ਭਰ ਉਸੇ ਥਾਂ ਤੇ ਗੁਰੂ ਨਾਨਕ ਦਾ ਸਿਖ ਬਣਕੇ ਭਜਨ ਬੰਦਗੀ ਕਰਦਾ ਰਿਹਾ ਤੇ ਨੇਕ ਕਿਰਤ ਕਮਾਈ ਕਰਨ ਵਾਲਾ ਭਗਤ ਬਣਿਆ ਰਿਹਾ।

## ਇਕ ਪੀਰ ਨੂੰ ਰਾਹੇ ਪਾਇਆ

ਸਜਣ ਠੱਗ ਨੂੰ ਭਗਤ ਬਣਾਕੇ ਤੇ ਮਾੜੇ ਕੰਮਾ ਤੋਂ ਹਟਾਕੇ ਗੁਰੂ ਨਾਨਕ ਦੇਵ ਜੀ ਦੋ ਤਿੰਨ ਦਿਨ ਤੁਰਨ ਪਿਛੋਂ ਇਕ ਅਜੇਹੇ ਪਿੰਡ ਪਹੁੰਚੇ ਜਿਥੇ ਇਕ ਪੀਰ ਲੋਕਾਂ ਨੂੰ ਬੜਾ ਦੁਖੀ ਕਰ ਰਿਹਾ ਸੀ। ਗੁਰੂ ਜੀ ਨੇ ਪਿੰਡ ਦੇ ਬਾਹਰ ਇਕ ਰੁਖ ਹੇਠ ਡੇਰਾ ਲਾਇਆ। ਉਥੇ ਹੀ ਕੀਰਤਨ ਦਾ ਖਿਚਿਆ ਸਾਰਾ ਪਿੰਡ ਦਰਸ਼ਨਾਂ ਨੂੰ ਆਇਆ ਤੇ ਨਿਹਾਲ ਹੋਇਆ। ਪੀਰ ਨੂੰ ਸੁਣਕੇ ਗੁੱਸਾ ਆਇਆ ਕਿ ਉਹਦੇ ਨਾਲੋਂ ਵੱਡਾ ਕੌਣ ਪਿੰਡ ਵਿਚ ਆ ਗਿਆ ਹੈ। ਉਹ ਪਿੰਡ ਵਿਚ ਕਿਸੇ ਨੂੰ ਚੁਬਾਰਾ ਨਹੀਂ ਸੀ ਪਾਣ ਦਿੰਦਾ। ਜਦ ਪ੍ਰਸਿਧੀ ਸੁਣਕੇ ਗੁਰੂ ਜੀ ਪਾਸ ਆਇਆ ਤਾਂ ਸਵਾਲ ਕੀਤਾ ਕਿ ਕਿਧਰੋਂ ਆਏ ਹੋ ਤੇ ਕਿਧਰ ਜਾਉਂਗੇ? ਗੁਰੂ ਜੀ ਨੇ ਉਤਰ ਦਿਤਾ 'ਹਵਾ ਇਕ ਪਾਸਿਉ ਆਉਂਦੀ ਹੈ ਤੇ ਦੂਜੇ ਪਾਸੇ ਲੰਘ ਜਾਂਦੀ ਹੈ। ਸਾਨੂੰ ਵੀ ਹਵਾ ਵਾਂਗ ਤੁਰਨੇ ਦਾ ਹੁਕਮ ਹੈ।' ਪੀਰ ਨੇ ਫਿਰ ਪੁਛਿਆ ਕਿ ਸੁਣਿਆ ਹੈ ਕਿ ਤੁਸੀਂ ਇਥੇ ਰਹੋਗੇ ਤੇ ਚੁਬਾਰਾ



ਪਾਉਗੇ? ਤਾਂ ਗੁਰੂ ਜੀ ਨੇ ਕਿਹਾ ਕਿ ਫਕੀਰ ਦਾ ਘਰ ਸਾਈਂ ਦੇ ਚੁਬਾਰੇ ਹੈ। ਚੁਬਾਰੇ ਪਾਵਾਂਗੇ ਕਿ ਢਾਵਾਂਗੇ, ਪਤਾ ਨਹੀਂ। ਗੁਰੂ ਜੀ ਨੇ ਸਮਝਾਇਆ ਕਿ ਮਨੁਖ ਮਿੱਟੀ ਤੋਂ ਬਣਿਆ ਹੈ, ਇਸ ਲਈ ਮਿੱਟੀ ਨਾਲ ਪਿਆਰ ਹੈ। ਸਰੀਰ ਅੰਦਰ ਆਤਮਾ ਹੈ, ਜਿਸ ਕਰਕੇ ਸਰੀਰ ਦਾ ਮੁਲ ਹੈ ਪਰ ਮਨੁਖ ਉਸ ਆਤਮਾ ਦੀ ਕਦਰ ਨਹੀਂ ਕਰਦਾ, ਆਤਮਾ ਨਾਲ ਪਿਆਰ ਨਹੀਂ ਪਾਂਦਾ। ਪਿਆਰ ਉਸ ਨਾਲ ਕਰਦਾ ਹੈ ਜਿਸ ਨੇ ਰਹਿਣਾ ਨਹੀਂ।

ਪੀਰ ਨੂੰ ਫਿਰ ਕਿਹਾ ਕਿ ਚੁਬਾਰੇ ਦਾ ਕਾਹਦਾ ਮਾਣ? ਜਦ ਮਰ ਗਿਆ ਤਾਂ ਚੁਬਾਰੇ ਕਿਸ ਕੰਮ ਦੇ? ਕਿਸੇ ਚੁਬਾਰੇ ਵਿਚ ਨਹੀਂ ਰਹਿਣ ਦੇਣਾ। ਧਰਤੀ ਤੇ ਵੀ ਨਹੀਂ ਰਹਿਣ ਦੇਣਾ। ਸਰੀਰ ਨੂੰ ਕਬਰ ਪੁਟਾਕੇ ਉਸ ਵਿਚ ਰਖ ਦਿਤਾ ਜਾਏਗਾ। ਸਾਰੀ ਉਮਰ ਇਹ ਫਿਕਰ ਨਹੀਂ ਕੀਤਾ ਕਿ ਆਤਮਾ ਕਿਸ ਤਰਾਂ ਪਰਮਾਤਮਾਂ ਤਕ ਪਹੁੰਚੇਗੀ? ਕੀ ਚੁਬਾਰੇ ਦਾ ਮਾਣ ਕਿਸੇ ਕੰਮ ਆਏਗਾ? ਮਿੱਟੀ ਦਾ ਪਿਆਰ ਮਿੱਟੀ ਵਿਚ ਲੈ ਜਾਂਦਾ ਹੈ। ਚੁਬਾਰਾ ਉਲਟਕੇ ਕਬਰਾਂ ਤੇ ਮੜੀਆਂ ਬਣ ਜਾਂਦਾ ਹੈ।

ਗੁਰੂ ਜੀ ਦੀਆਂ ਸੱਚੀਆਂ ਤੇ ਪਿਆਰ ਵਾਲੀਆਂ ਗਲਾਂ ਸੁਣਕੇ ਪੀਰ ਨੂੰ ਹੋਸ਼ ਆ ਗਈ। ਉਹਦੇ ਅੰਦਰ ਮਨ ਵਿਚ ਜਦ ਗਿਆਨ ਦਾ ਦੀਵਾ ਬਲਿਆ ਤਾਂ ਉਹਨੂੰ ਆਪਣੇ ਮਾੜੇ ਕੰਮਾਂ ਦੀ ਪਛਾਣ ਹੋਣ ਲਗ ਪਈ। ਉਹਨੇ ਗੁਰੂ ਜੀ ਨੂੰ ਕੁਝ ਦਿਨ ਇਥੇ ਠਹਿਰਨ ਦੀ ਬੇਨਤੀ ਕੀਤੀ। ਉਹ ਤਾਂ ਇਥੋਂ ਕਢਣ ਆਇਆ ਸੀ ਪਰ ਗਲਾਂ ਸੁਣਕੇ ਉਹ ਸ਼ਰਧਾਲੂ ਬਣ ਗਿਆ। ਗੁਰੂ ਨਾਨਕ ਦੇਵ ਜੀ ਕੁਝ ਦਿਨ ਉਥੇ ਹੋਰ ਰੁਕ ਗਏ। ਪੀਰ ਜੋ ਬੜਾ ਹੰਕਾਰੀ ਸੀ, ਉਹਦਾ ਸਾਰਾ ਹੰਕਾਰ ਜਾਂਦਾ ਰਿਹਾ । ਉਹਨੂੰ ਜੀਵਨ ਦੀ ਅਸਲ ਸੋਝੀ ਆ ਗਈ । ਉਹ ਨਾਮ ਜਪਣ ਲਗ ਪਿਆ ਤੇ ਸਚਮੁਚ ਦਾ ਸੰਤ ਬਣ ਗਿਆ। ਉਹਨੂੰ ਗੁਰੂ ਜੀ ਦੀ ਸੰਗਤ ਵਿਚ ਆਕੇ ਇਹ ਵੀ ਸਮਝ ਆ ਗਈ ਕਿ ਸਾਰੇ ਬੰਦੇ ਰਬ ਦੇ ਬਣਾਏ ਹੋਏ ਹਨ ਤੇ ਸਾਰੇ ਉਸ ਦੇ ਬੰਦੇ ਹਨ। ਰੱਬ ਨੂੰ ਪਿਆਰ ਕਰਨ ਵਾਲਾ ਰੱਬ ਦੇ ਬੰਦਿਆਂ ਨੂੰ ਦੁਖ ਨਹੀਂ ਦਿੰਦਾ। ਜੋ ਲੋਕਾਂ ਨੂੰ ਦੁਖ ਦੇਵੇ, ਰਬ ਉਸ ਤੇ ਕਦੇ ਖੁਸ਼ ਨਹੀਂ ਹੁੰਦਾ। ਲੋਕਾਂ ਨੂੰ ਤੰਗ ਕਰਨ ਤੇ ਡਰਾਉਣ ਵਾਲਾ ਇਹ ਪੀਰ ਵੀ ਗੁਰੂ ਜੀ ਦੀ ਕਿਰਪਾ ਨਾਲ ਅਸਲ ਸਾਈਂ ਦਾ ਫਕੀਰ ਤੇ ਪੀਰ ਬਣ ਗਿਆ। ਉਸ ਦੇ ਸੁਧਰਨ ਨਾਲ ਸਾਰੇ ਇਲਾਕੇ ਦੇ ਲੋਕਾਂ ਦਾ ਭਲਾ ਹੋ ਗਿਆ ਤੇ ਸਾਰੇ ਗੁਰੂ ਨਾਨਕ ਦੇਵ ਦੇ ਸ਼ਰਧਾਲੂ ਹੋ ਗਏ। ਇਹ ਲੋਕਾਂ ਦੀ ਬਹੁਤ ਵੱਡੀ ਸੇਵਾ ਸੀ ਕਿਉਂਕਿ ਵਿਗੜੇ ਲੋਕ ਸਮਾਜ ਲਈ ਦੁਖਾਂ ਦਾ ਕਾਰਨ ਹੁੰਦੇ ਹਨ।

## ਗੁਰੂ ਜੀ ਦੀ ਹਰਿਦੁਆਰ ਫੇਰੀ

ਗੰਗਾ ਦਰਿਆ ਦੇ ਕਿਨਾਰੇ ਹਰਿਦੁਆਰ ਇਕ ਤੀਰਥ ਅਸਥਾਨ ਹੈ ਜਿਥੇ ਦੇਸ਼ ਭਰ ਤੋਂ ਲੋਕ ਆਕੇ ਇਸ਼ਨਾਨ ਕਰਦੇ ਤੇ ਇਸ ਥਾਂ ਵਿਚ ਸ਼ਰਧਾ ਰਖਦੇ ਹਨ। ਲੋਕ ਸਮਝਦੇ ਹਨ ਕਿ ਗੰਗਾ ਇਸ਼ਨਾਨ ਨਾਲ ਪਾਪ ਧੋਤੇ ਜਾਂਦੇ ਹਨ। ਗੁਰੂਜੀ ਲੋਕਾਂ ਨੂੰ ਜੀਵਨ ਦਾ ਸੱਚ ਸਮਝਾਣ ਲਈ ਹਰਿਦੁਆਰੇ ਜਾ ਪਹੁੰਚੇ। ਇਕ ਦਿਨ ਗੁਰੂ ਨਾਨਕ ਦੇਵ ਸਵੇਰੇ ਸਵੇਰੇ ਦਰਿਆ ਕਿਨਾਰੇ ਗਏ। ਲੋਕੀਂ ਨਹਾ ਰਹੇ ਸਨ ਤੇ ਚੜਦੇ ਸੂਰਜ ਮੂੰਹ ਕਰਕੇ ਤੇ ਬੁਕਾਂ ਭਰਕੇ ਪਾਣੀ ਸੁਟ ਰਹੇ ਸਨ। ਗੁਰੂ ਜੀ ਵੀ ਦਰਿਆ ਵਿਚ ਜਾ ਖੜੇ ਹੋਏ। ਉਨਾਂ ਪੂਰਬ ਵਲ ਕੰਡ ਕਰ ਲਈ ਤੇ ਪੱਛਮ ਵਲ ਮੂੰਹ ਕਰਕੇ ਉਸੇ ਤਰਾਂ ਪਾਣੀ ਦੇ ਛੱਟੇ ਮਾਰਨ ਲਗ ਪਏ ਜਿਵੇਂ ਬਾਕੀ ਸਾਰੇ ਪੂਰਬ ਵਲ ਮੂੰਹ ਕਰਕੇ ਪਾਣੀ ਸੁਟ ਰਹੇ ਸਨ।



ਲੋਕੀਂ ਦੇਖਕੇ ਹੈਰਾਨ ਹੋਏ। ਹਿੰਦੂ ਤਾਂ ਪੂਰਬ ਵਲ ਪਾਣੀ ਦਿੰਦੇ ਹਨ, ਇਹ ਪਛੱਮ ਵਲ ਕਿਉਂ ਦੇ ਰਹੇ ਹਨ? ਲੋਕਾਂ ਵਿਚੋਂ ਕੁਝ ਨੇ ਆਕੇ ਟੋਕਿਆ ਤੇ ਪੂਰਬ ਵਲ ਪਾਣੀ ਸੁਟਣ ਲਈ ਸਮਝਾਇਆ।ਗੁਰੂ ਨਾਨਕ ਦੇਵ ਨੇ ਤਰਸ ਭਰੀ ਨਜ਼ਰ ਨਾਲ ਇਕੱਠੀ ਹੋਈ ਭੀੜ ਵਲ ਦੇਖਿਆ ਤੇ ਪੁਛਿਆ, ਤੁਸੀਂ ਪੂਰਬ ਵਲ ਕਿਉਂ ਪਾਣੀ ਸੁਟ ਰਹੇ ਹੋ? ਕਈ ਬੰਦੇ ਇਕਠੇ ਬੋਲ ਪਏ, "ਪਿਤਰਾਂ ਤੇ ਵਡੇ ਵਡੇਰਿਆਂ ਨੂੰ ਪਾਣੀ ਦੇ ਰਹੇ ਹਾਂ" ਇਕ ਹੋਰ ਬੰਦੇ ਨੇ ਕਿਹਾ, "ਸੂਰਜ ਨੂੰ ਪਾਣੀ ਦੇ ਰਹੇ ਹਾਂ।"

"ਸੂਰਜ ਤੇ ਵਡੇ ਵਡੇਰੇ ਕਿਤਨੀ ਦੂਰ ਹਨ" ਗੁਰੂ ਜੀ ਨੇ ਬੜੀ ਸ਼ਾਂਤੀ ਤੇ ਠਰੰਮੇ ਨਾਲ ਪੁਛਿਆ।

"ਲਖਾਂ ਕਰੋੜਾਂ ਮੀਲ ਦੂਰ ਹਨ" ਇਕ ਬਿਰਧ ਨੇ ਤੁਰੰਤ ਪੁਛਿਆ," "ਤੁਸੀਂ ਪਛਮ ਵਲ ਕਿਧਰ ਪਾਣੀ ਦੇ ਛੱਟੇ ਸੁਟ ਰਹੇ ਹੋ?"

ਗੁਰੂ ਜੀ ਨੇ ਕਿਹਾ "ਕਰਤਾਰਪੁਰ ਰਾਵੀ ਕੰਢੇ ਮੇਰੀ ਖੇਤੀ ਹੈ, ਐਤਕੀ ਮੀਂਹ ਨਹੀਂ ਪਏ। ਮੈਂ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ। ਜੇ ਪਹੁੰਚ ਜਾਏ ਤਾਂ ਫਸਲ ਬਚ ਸਕਦੀ ਹੈ।" ਲੋਕ ਹਸ ਪਏ। ਉਹਨਾਂ ਨੂੰ ਗਲ ਸਮਝ ਨ ਆਈ। ਇਕ ਸਿਆਣੇ ਨੇ ਕਿਹਾ, "ਤੁਹਾਡਾ ਗੰਗਾ ਤੋਂ ਬੁਕ ਭਰਕੇ ਸੁਟਿਆ ਪਾਣੀ ਗੰਗਾ ਵਿਚ ਹੀ ਡਿਗ ਰਿਹਾ ਹੈ, ਖੇਤਾਂ ਨੂੰ ਕੁਝ ਸੋ ਮੀਲ ਕਿਵੇਂ ਪਹੁੰਚੇਗਾ?"

"ਜੇ ਤੁਹਾਡਾ ਪਾਣੀ ਲੱਖਾਂ ਕਰੋੜਾਂ ਮੀਲ ਉਚਾ ਪਿਤਰਾਂ ਤਕ ਪਹੁੰਚ ਸਕਦਾ ਹੈ ਤਾਂ ਮੇਰਾ ਢਾਈ ਤਿੰਨ ਸੋ ਮੀਲ ਤਕ ਕਿਉਂ ਨਹੀਂ ਜਾਵੇਗਾ?" ਗੁਰੂ ਜੀ ਨੇ ਮੁਸਕਰਾਂਦਿਆਂ ਅਜੇਹਾ ਦਲੀਲ ਨਾਲ ਉਤਰ ਦਿਤਾ ਕਿ ਸਭ ਨੂੰ ਸਮਝ ਆ ਗਈ ਕਿ ਉਹ ਪਿਤਰਾਂ ਨੂੰ ਜੋ ਪਾਣੀ ਦੇ ਰਹੇ ਹਨ ਉਹ ਕਿਵੇਂ ਪਹੁੰਚੇਗਾ। ਕਿਸੇ ਸਿਆਣੇ ਨੇ ਆਵਾਜ਼ ਦਿਤੀ ਕਿ ਇਹ ਦੇਵਤਾ ਪੁਰਖ ਹੈ ਜੋ ਸਾਨੂੰ ਮਤ ਦੇਣ ਆਇਆ ਹੈ।

ਇਸ ਤਰ੍ਹਾਂ ਹਰਿਦੁਆਰ ਗੰਗਾ ਦੇ ਕਿਨਾਰੇ ਗੁਰੂ ਨਾਨਕ ਦੇਵ ਜੀ ਨੇ ਇੱਕਠੀ ਹੋਈ ਭੀੜ ਨੂੰ ਸੱਚ ਤੇ ਤੁਰਨ ਦਾ ਰਾਹ ਦਸਿਆ। ਫਿਰ ਪ੍ਰਭੂ ਪਰਮਾਤਮਾ ਨਾਲ ਪਿਆਰ ਕਰਨ ਦੀ ਜਾਚ ਦਸੀ। ਇਹ ਵੀ ਗਿਆਨ ਦਿਤਾ ਕਿ ਕਿਰਤ ਕਮਾਈ ਕਰਨ ਵਾਲਾ, ਸੱਚ ਦੇ ਰਾਹ ਤੁਰਨ ਵਾਲਾ ਤੇ ਸਾਰੇ ਮਨੁਖਾਂ ਨੂੰ ਭਰਾ ਸਮਝਣ ਵਾਲਾ ਹੀ ਰੱਬ ਦੇ ਦਰ ਪ੍ਰਵਾਨ ਹੁੰਦਾ ਹੈ।

ਗੁਰੂ ਨਾਨਕ ਦੇਵ ਨੂੰ ਸੱਚ ਪਸੰਦ ਸੀ ਤੇ ਪਖੰਡ ਦੇ ਉਹ ਵਿਰੁਧ ਸਨ। ਜਿਥੇ ਵੀ ਲੋਕਾਂ ਨੂੰ ਕੁਰਾਹੇ ਪਿਆ ਗੁਰੂ ਜੀ ਨੇ ਦੇਖਿਆ, ਉਥੇ ਹੀ ਜੀਵਨ ਦਾ ਸੱਚ ਸਮਝਾਇਆ।

## ਕੁਰਛੇਤਰ ਭਰਮ ਦੂਰ ਕਰਨ ਗਏ

ਹਰਿਦੁਆਰ ਤੋਂ ਚਲਕੇ ਗੁਰੂ ਜੀ ਸੂਰਜ ਗ੍ਰਹਿਣ ਦੇ ਮੇਲੇ ਸਮੇਂ ਕੁਰਛੇਤਰ ਆ ਪਹੁੰਚੇ। ਉਸ ਵੇਲੇ ਲੋਕਾਂ ਨੂੰ ਚੰਨ ਜਾਂ ਸੂਰਜ ਗ੍ਰਹਿਣ ਬਾਰੇ ਗਲਤ ਧਾਰਨਾ ਦਸੀ ਜਾ ਰਹੀਂ ਸੀ ਕਿ ਰਾਕਸ਼ ਚੰਨ ਤੇ ਸੂਰਜ ਤੇ ਹਲਾ ਬੋਲਦੇ ਹਨ ਤੇ ਇਸ ਸਮੇ ਕੁਝ ਤੀਰਥਾਂ ਤੇ ਇਸ਼ਨਾਨ ਕਰਨ ਤੇ ਦਾਨ ਪੁੰਨ ਨਾਲ ਰਾਕਸ਼ਾਂ ਦਾ ਹਮਲਾ ਟਲ ਜਾਂਦਾ ਹੈ। ਇਹ ਵਿਚਾਰ ਜੀਵਨ ਦਾ ਸੱਚ ਨਹੀਂ ਸੀ ਇਸ ਲਈ ਸੱਚ ਸਮਝਾਉਣ ਗੁਰੂ ਨਾਨਕ ਦੇਵ ਜੀ ਇਸ ਮੇਲੇ ਤੇ ਪਹੁੰਚੇ। ਨਗਰ ਦੇ ਬਾਹਰ ਵਾਰ ਹੀ ਖੁਲੀ ਥਾਂ ਤੇ ਡੇਰਾ ਲਾਕੇ ਕੀਰਤਨ ਸ਼ੁਰੂ ਕਰ ਦਿਤਾ। ਮਰਦਾਨਾ ਰਬਾਬ ਵਜਾਣ ਲਗਾ ਤੇ ਕੀਰਤਨ ਵਿਚ ਸਾਥ ਦੇਣ ਲਗ ਪਿਆ।

ਜਦ ਕੀਰਤਨ ਹੋ ਰਿਹਾ ਸੀ ਤਾਂ ਹਾਂਸੀ ਦਾ ਰਾਜਾ ਜਗਤ ਰਾਇ ਤੇ ਉਹਦੀ ਮਾਂ ਗੁਰੂ ਜੀ ਦੇ ਕੋਲੋਂ ਲੰਘੇ। ਰਾਜਾ ਜਗਤ ਰਾਇ ਦਾ ਰਾਜ ਉਹਦੇ ਵਿਰੋਧੀਆਂ ਨੇ ਖੋਹ ਲਿਆ ਸੀ ਅਸ਼ੀਰਵਾਦ ਲੈਣ ਕੁਰਛੇਤਰ ਆਇਆ ਸੀ। ਕੀਰਤਨ ਸੁਣਨ ਲਈ ਨੇੜੇ ਆ ਬੈਠਾ ਤੇ ਗੁਰੂ ਜੀ ਦਾ ਨੂਰਾਨੀ ਚਿਹਰਾ, ਪ੍ਰਭਾਵ ਤੇ ਕੀਰਤਨ ਸੁਣਕੇ ਮਨ ਨੂੰ ਯਕੀਨ ਹੋ ਗਿਆ ਕਿ ਇਹੀ ਸਭਤੋਂ ਵਡੇ ਮਹਾਂ ਪੁਰਸ਼ ਹਨ। ਉਹ ਰਸਤੇ ਵਿਚ ਹਿਰਨ ਦਾ ਸ਼ਿਕਾਰ ਮਾਰਕੇ ਲਿਆਇਆ ਸੀ। ਸੋ ਉਹਨੇ ਇਥੇ ਹੀ ਨੇੜੇ ਡੇਰਾ ਲਾ ਕੇ ਆਪਣੇ ਸੇਵਕਾਂ ਨੂੰ ਹਿਰਨ ਦਾ ਮਾਸ ਰਿੰਨੱਣ ਲਈ ਕਹਿ ਦਿਤਾ।



ਗ੍ਰਹਿਣ ਲਗੇ ਵਿਚ ਲੋਕ, ਖਾਸ ਕਰਕੇ ਪੰਡਤ, ਰਸੋਈ ਕਰਨੀ ਪਾਪ ਸਮਝਦੇ ਹਨ ਤੇ ਦੂਜਾ ਅਜੇਹੇ ਮੌਕਿਆਂ ਤੇ ਤੀਰਥਾਂ ਤੇ ਮਾਸ ਰਿੰਨਣਾ ਤਾਂ ਘੋਰ ਪਾਪ ਸਮਝਿਆ ਜਾਂਦਾ ਹੈ। ਪੰਡਤਾਂ ਨੇ ਜਦ ਚੁਲੇ ਧੂਆਂ ਦੇਖਿਆ ਤਾਂ ਰੌਲਾ ਪੈ ਗਿਆ ਕਿ ਰਸੋਈ ਕੌਣ ਕਰ ਰਿਹਾ ਹੈ? ਜਦ ਪਤਾ ਲਗਾ ਕਿ ਇਹ ਤਾਂ ਮਾਸ ਰਿੰਨਿਆ ਜਾ ਰਿਹਾ ਹੈ ਤਾਂ ਫਿਰ ਪੰਡਤਾਂ ਨੇ ਲੋਕ ਇੱਕਠੇ ਕਰ ਲਏ ਤੇ ਹਮਲਾ ਕਰਕੇ ਰਾਜੇ ਨੂੰ ਮਾਰਨ ਲਈ ਆ ਗਏ। ਕਿਉਂਕਿ ਇਹ ਰਸੋਈ ਗੁਰੂ ਨਾਨਕ ਦੇਵ ਜੀ ਦੇ ਨੇੜੇ ਹੋ ਰਹੀ ਸੀ, ਇਸ ਲਈ ਸਭ ਨੇ ਸਮਝਿਆ ਕਿ ਇਹ ਪਾਪ ਇਨਾ ਕੀਤਾ ਹੈ, ਇਸ ਲਈ ਕੁਝ ਲੋਕਾਂ ਨੇ ਗੁਰੂ ਜੀ ਨੂੰ ਮਾੜੇ ਸ਼ਬਦ ਆਖੇ ਤੇ ਮਾਰਨ ਦੀਆਂ ਧਮਕੀਆਂ ਦਿਤੀਆਂ। ਗੁਰੂ ਜੀ ਨੇ ਸ਼ਾਂਤ ਚਿੱਤ ਉਤਰ ਦਿਤਾ ਕਿ ਜੇ ਗ੍ਰਹਿਣ ਵਿਚ ਰਿੰਨਣਾ ਪਾਪ ਹੈ ਤਾਂ ਗ੍ਰਹਿਣ ਵਿਚ ਸਾਨੂੰ ਮਾਰਨਾ ਕਿਸ ਤਰਾਂ ਪੁੰਨ ਹੋਵੇਗਾ? ਜੇ ਪਸ਼ੂ ਨੂੰ ਮਾਰਨਾ ਪਾਪ ਹੈ ਤਾਂ ਮਨੁਖ ਨੂੰ ਮਾਰਨ ਆਉਣਾ ਵੀ ਪੁੰਨ ਨਹੀਂ ਹੋ ਸਕਦਾ। ਗੁਰੂ ਜੀ ਦੇ ਦਲੀਲ ਭਰੇ ਉਤਰ ਨਾਲ ਸਭ ਸ਼ਾਂਤ ਹੋ ਗਏ ਤੇ ਮਾਰਨ ਲਈ ਚੁਕੇ ਸੋਟੇ ਨੀਵੇਂ ਕਰ ਲਏ।

ਫਿਰ ਗੁਰੂ ਜੀ ਨੇ ਸਮਝਾਇਆ ਕਿ ਜੇਕਰ ਕਿਸੇ ਨੇ ਦਲੀਲ ਦੇ ਨਾਲ ਗਲ ਕਰਨੀ ਹੈ ਤਾਂ ਆਪਣੇ ਪੰਡਤਾਂ, ਵਿਦਵਾਨਾਂ ਤੇ ਸੰਨਿਆਸੀਆਂ ਨੂੰ ਬੁਲਾ ਲਉ। ਅਨੇਕਾਂ ਪੰਡਤ ਸੱਦ ਲਏ ਗਏ। ਇਹਨਾਂ ਵਿਚ ਇਕ ਪੰਡਤ ਨਾਨੂੰ ਵੀ ਸੀ ਜੋ ਆਪਣਾ ਨਾਮ ਨਾਨਕ ਰਖੀ ਬੈਠਾ ਸੀ। ਮਾਸ ਦੇ ਵਿਸ਼ੇ ਤੇ ਵਿਚਾਰ ਵਟਾਂਦਰਾ ਸ਼ੁਰੂ ਹੋ ਗਿਆ। ਹਜ਼ਾਰਾਂ ਲੋਕ ਚੁਫੇਰੇ ਖੜੇ ਵਿਚਾਰਾਂ ਸੁਣਨ ਲਗੇ। ਪੰਡਤਾਂ ਨੇ ਕਿਹਾ ਕਿ ਸਾਡੇ ਸ਼ਾਸਤਰਾਂ ਵਿਚ ਮਾਸ ਦੀ ਮਨਾਹੀ ਹੈ। ਸਾਡੇ ਵਡੇ ਵਡੇਰੇ ਮਾਸ ਨਹੀਂ ਸਨ ਖਾਂਦੇ। ਗੁਰੂ ਜੀ ਨੇ ਉਨਾਂ ਨੂੰ ਸਮਝਾਇਆ ਕਿ ਤੁਹਾਡੇ ਗ੍ਰੰਥਾਂ ਵਿਚ ਲਿਖਿਆ ਹੈ ਕਿ ਪੁਰਾਣੇ ਸਮੇ ਯੱਗ ਵਿਚ ਜਾਨਵਰਾਂ ਨੂੰ ਮਾਰਕੇ ਮਾਸ ਦੀਆਂ ਅੱਗ ਵਿਚ ਆਹੂਤੀਆਂ ਦਿੰਦੇ ਸਨ। ਆਰੀਆ ਲੋਕ ਮਾਸ ਖਾਂਦੇ ਸਨ। ਖਤਰੀ ਵਿਆਹਾਂ ਤੇ ਹੁਣ ਵੀ ਬਕਰੇ ਖਾਂਦੇ ਹਨ। ਤੁਸੀਂ ਮਾਸ ਖਾਣਵਾਲਿਆਂ ਤੋਂ ਦਾਨ ਕਿਉ ਲੈਂਦੇ ਹੋ?

ਇਸ ਸਮੇਂ ਗੁਰੂ ਜੀ ਨੇ ਮਾਸ ਖਾਣ ਜਾਂ ਨ ਖਾਣ ਦੀ ਹਮਾਇਤ ਨਹੀਂ ਕੀਤੀ। ਪਾਖੰਡ ਦਾ ਵਿਰੋਧ ਕੀਤਾ ਤੇ ਕਿਹਾ ਕਿ ਕਹਿਣਾ ਹੋਰ ਤੇ ਕਰਨਾ ਹੋਰ ਨਹੀਂ ਚਾਹੀਦਾ। ਕਥਨੀ ਤੇ ਕਰਨੀ ਇਕਸਾਰ ਚਾਹੀਦੀ ਹੈ। ਗੁਰੂ ਜੀ ਨੇ ਲੋਕਾਂ ਨੂੰ ਇਸ ਸਮੇਂ ਆਪਣਾ ਸਿਧਾਂਤ ਖਾਣ ਪੀਣ ਬਾਰੇ ਸਪਸ਼ਟ ਕੀਤਾ। ਗੁਰੂ ਜੀ ਨੇ ਕਿਹਾ ਕਿ ਉਹ ਚੀਜ਼ ਬਿਲਕੁਲ ਨਹੀਂ ਖਾਣੀ ਚਾਹੀਦੀ ਜਿਸ ਦੇ ਖਾਣ ਨਾਲ ਸਰੀਰ ਨੂੰ ਕਸ਼ਟ ਹੋਵੇ, ਰੋਗ ਲਗੇ ਤੇ ਮਨ ਮਾੜੇ ਪਾਸੇ ਤੁਰੇ। ਖਾਣਾ ਉਹੀ ਚੰਗਾ ਹੈ ਜੋ ਸ਼ਰੀਰ ਨੂੰ ਠੀਕ ਰਖੇ ਤੇ ਬੁਧੀ ਭ੍ਰਿਸ਼ਟ ਨ ਹੋਣ ਦੇਵੇ।

ਇਹ ਖਾਣ ਪੀਣ ਬਾਰੇ ਅਜੇਹਾ ਠੀਕ ਸਿਧਾਂਤ ਹੈ ਜਿਸ ਨੂੰ ਹਰ ਧਰਮ, ਹਰ ਦੇਸ਼ ਤੇ ਹਰ ਰੰਗ ਨਸਲ ਦਾ ਮਨੁਖ ਅਪਨਾ ਸਕਦਾ ਹੈ ਤੇ ਖੁਸ਼ੀ ਭਰਿਆ ਜੀਵਨ ਜੀਊਣ ਦੇ ਰਾਹ ਤੁਰ ਸਕਦਾ ਹੈ।

## ਜਦ ਗੁਰੂ ਨਾਨਕ ਦੇਵ ਪਾਣੀਪਤ ਆਏ

ਕੁਰਛੇਤਰ ਤੋਂ ਗੁਰੂ ਨਾਨਕ ਦੇਵ ਜੀ ਚਲਕੇ ਪਾਣੀਪਤ ਆ ਗਏ ਤੇ ਸ਼ਹਿਰ ਤੋਂ ਬਾਹਰ ਇਕ ਖੂਹ ਤੇ ਡੇਰਾ ਲਾ ਲਿਆ। ਇਥੇ ਹੀ ਰੱਬੀ ਬਾਣੀ ਦਾ ਕੀਰਤਨ ਸ਼ੁਰੂ ਕਰ ਦਿਤਾ। ਉਸ ਸਮੇਂ ਪਾਣੀਪਤ ਵਿਚ ਇਕ ਮੁਸਲਮਾਨ ਪੀਰ ਸ਼ਰਫ ਨਾਮ ਦਾ ਰਹਿੰਦਾ ਸੀ। ਉਸ ਦਾ ਇਕ ਚੇਲਾ ਸ਼ੇਖ ਤਾਹਰ ਸੀ ਜੋ ਉਸ ਖੂਹ ਤੋਂ ਲੰਘਿਆ ਤੇ ਕੀਰਤਨ ਦੀ ਖਿਚ ਨਾਲ ਉਥੇ ਠਹਿਰ ਗਿਆ। ਉਸ ਸਮਝਿਆ ਕਿ ਇਹ ਕੋਈ ਮੁਸਲਮਾਨ ਫਕੀਰ ਹੈ ਇਸ ਲਈ ਉਹਨੇ ਮੁਸਲਮਾਨੀ ਢੰਗ ਨਾਲ ਸਲਾਮ ਆਖਿਆ। ਗੁਰੂ ਜੀ ਨੇ ਮੁਸਲਮਾਨੀ ਢੰਗ ਨਾਲ ਉਤਰ ਦੇਣ ਦੀ ਥਾਂ ਆਖਿਆ, "ਅਲੇਖ ਕਉ ਸਲਾਮ ਹੈ" ਭਾਵ ਸਾਡਾ ਨਿਮਸਕਾਰ ਪ੍ਰਭੂ ਨੂੰ ਹੈ। ਚੇਲਾ ਇਸ ਉਤਰ ਤੋਂ ਹੈਰਾਨ ਹੋ ਗਿਆ ਤੇ ਆਪਣੇ ਪੀਰ ਨੂੰ ਜਾਕੇ ਦਸਿਆ ਕਿ ਖੂਹ ਤੇ ਇਕ ਫਕੀਰ ਆਇਆ ਹੈ ਜੋ ਅਨੋਖੀਆਂ ਗਲਾਂ ਕਰਦਾ ਹੈ ਤੇ ਸਲਾਮ ਦਾ ਉਤਰ ਵੀ ਪੁਠਾ ਸਿੱਧਾ ਦਿੰਦਾ ਹੈ। ਜੋ ਗਲਾਂ ਚੇਲੇ ਨੇ ਦਸੀਆਂ ਉਹ ਸੁਣਕੇ ਪੀਰ ਨੇ ਕਿਹਾ ਕਿ ਇਹ ਕੋਈ ਵੱਡਾ ਮਨੁਖ ਹੈ, ਚਲ ਇਸ ਦੇ ਦਰਸ਼ਨ ਕਰੀਏ।

ਦੋਵੇਂ ਖੂਹ ਤੇ ਆਏ ਤੇ ਗੁਰੂ ਜੀ ਦੇ ਦਰਸ਼ਨ ਕਰਕੇ ਮਨ ਨੂੰ ਠੰਡ ਪਈ। ਪੀਰ ਨੇ ਸਲਾਮ ਕੀਤਾ ਤੇ ਉਹੀਂ ਉਤਰ ਉਹਨੂੰ ਮਿਲਿਆ ਜੋ ਚੇਲੇ ਨੂੰ ਮਿਲਿਆ ਸੀ। ਪੀਰ ਨੇ ਇਕੋ ਸਵਾਲ ਕੀਤਾ ਕਿ ਅਸਲੀ ਸੰਤ ਜਾਂ ਦਰਵੇਸ਼ ਕੌਣ ਹੈ? ਗੁਰੂ ਜੀ ਨੇ ਉਤਰ ਦਿਤਾ ਕਿ ਜੋ ਮਾੜੇ ਕੰਮ ਨ ਕਰੇ। ਕਿਸੇ ਦਾ ਦਿਲ ਨ ਦੁਖਾਏ। ਕਦੇ ਗੁੱਸੇ ਵਿਚ ਨ ਆਏ। ਰੱਬ ਨੂੰ ਕਦੇ ਨ ਭੁਲੇ। ਆਪਣਾ ਹੱਕ ਪਛਾਣੇ ਤੇ ਦੂਜੇ ਦਾ ਹੱਕ ਨ ਮਾਰੇ, ਉਹ ਅਸਲੀ ਦਰਵੇਸ਼ ਹੈ। ਪੀਰ ਨੇ ਹਥ ਮਿਲਾਇਆ ਤੇ ਗੁਰੂ ਜੀ ਦਾ ਹਥ ਚੁੰਮ ਕੇ ਨਿਮਸਕਾਰ ਕੀਤਾ ਤੇ ਕਿਹਾ ਕਿ ਤੁਸੀਂ ਤਾਂ ਰੱਬ ਤਕ ਪਹੁੰਚੇ ਹੋਏ ਹੋ ਤੇ ਰਬ ਨੂੰ ਤੁਸੀਂ ਪਛਾਣ ਲਿਆ ਹੈ। ਉਹਨੇ ਸਾਰੇ ਸ਼ਹਿਰ ਵਿਚ ਜਾ ਕੇ ਪ੍ਰਚਾਰ ਕੀਤਾ ਕਿ ਪੀਰਾਂ ਦਾ ਪੀਰ ਬਾਹਰ ਖੂਹ ਤੇ ਆਇਆ ਹੈ। ਲੋਕ ਵੱਡੀ ਗਿਣਤੀ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਉਣ ਲਗ ਪਏ। ਗੁਰੂ ਜੀ ਲੋਕਾਂ ਨੂੰ ਜੀਵਨ ਦਾ ਅਸਲੀ ਰਾਹ ਤੇ ਮਨੋਰਥ ਸਮਝਾਕੇ ਦਿੱਲੀ ਸ਼ਹਿਰ ਨੂੰ ਚਲੇ ਗਏ।



## ਦਿੱਲੀ ਵਿਚ ਕੌਤਕ ਵਰਤਿਆ

ਦਿੱਲੀ ਆਕੇ ਗੁਰੂ ਜੀ ਨੇ ਸ਼ਹਿਰ ਤੋਂ ਬਾਹਰ ਵਾਰ ਤੀਮਾਰਪੁਰ ਤੇ ਚੰਦਰਾਵਲ ਪਿੰਡਾਂ ਦੇ ਕੋਲ ਦਰਿਆ ਜਮਨਾ ਦੇ ਕੰਢੇ ਮਜਨੂੰ ਫਕੀਰ ਦੇ ਡੇਰੇ ਨੇੜੇ ਰੁਖਾਂ ਦੇ ਹੇਠ ਡੇਰਾ ਲਾ ਲਿਆ। ਨੇੜੇ ਹੀ ਬਾਦਸ਼ਾਹ ਇਬਰਾਹੀਮ ਲੋਧੀ ਦਾ ਹਾਥੀਖਾਨਾ ਸੀ। ਇਕ ਦਿਨ ਉਥੋਂ ਬਹੁਤ ਸਾਰੇ ਮਨੁਖਾਂ ਦੇ ਰੋਣ ਦੀ ਆਵਾਜ਼ ਆਈ ਤਾਂ ਗੁਰੂ ਜੀ ਨੇ ਮਰਦਾਨੇ ਨੂੰ ਪਤਾ ਲੈਣ ਲਈ ਭੇਜਿਆ। ਮਰਦਾਨੇ ਨੇ ਆਕੇ ਦਸਿਆ ਕਿ ਇਕ ਹਾਥੀ ਮਰ ਗਿਆ ਹੈ ਤੇ ਉਸ ਦਾ ਮਹਾਵਤ, ਹਾਥੀ ਚਲਾਉਣ ਤੇ ਸੰਭਾਲਣ ਵਾਲਾ ਅਤੇ ਉਸ ਦਾ ਪਰਵਾਰ ਰੋ ਰਿਹਾ ਹੈ। ਗੁਰੂ ਨਾਨਕ ਦੇਵ ਜੀ ਆਪ ਹਾਥੀਖਾਨੇ ਗਏ ਤੇ ਪੁਛਿਆ ਕਿ ਕਿਉਂ ਰੋ ਰਹੇ ਹੋ। ਹਾਥੀ ਤਾਂ ਬਾਦਸ਼ਾਹ ਦਾ ਹੈ, ਉਹਨੂੰ ਕਾਹਦੀ ਪ੍ਰਵਾਹ ਹੈ। ਰੋਂਦੇ ਮਰਦ ਨੇ ਦਸਿਆ ਕਿ ਬਾਦਸ਼ਾਹ ਸਾਡੇ ਤੇ ਗੁੱਸੇ ਹੋਏਗਾ ਤੇ ਸਾਡੀ ਰੋਜ਼ੀ ਜਾਂਦੀ ਰਹੇਗੀ, ਅਸੀਂ ਇਸ ਲਈ ਰੋ ਰਹੇ ਹਾਂ। ਗੁਰੂ ਜੀ ਨੂੰ ਤਰਸ ਆ ਗਿਆ। ਉਹਨਾਂ ਮਹਾਵਤ ਨੂੰ ਕਿਹਾ ਕਿ ਮਰੇ ਹਾਥੀ ਦੇ ਮੂੰਹ ਤੇ ਹਥ ਫੇਰੋ ਤੇ ਵਾਹਿਗੁਰੂ ਵਾਹਿਗੁਰੂ ਕਰੋ। ਪਰਮਾਤਮਾ ਭਲੀ ਕਰੇਗਾ। ਮਹਾਵਤ ਨੇ ਇਸੇ ਤਰਾਂ ਕੀਤਾ ਤੇ ਸਚਮੁਚ ਮਰਿਆ ਹਾਥੀ ਜ਼ਿੰਦਾ ਹੋ ਗਿਆ। ਹਾਥੀਖਾਨੇ ਦੇ ਸਭ ਲੋਕ ਗੁਰੂ ਜੀ ਦੇ ਚਰਨੀ ਢਹਿ ਪਏ।

ਦਿੱਲੀ ਵਿਚ ਇਹ ਗਲ ਸਭ ਪਾਸੇ ਧੁੰਮ ਗਈ ਤੇ ਅਖੀਰ ਬਾਦਸ਼ਾਹ ਇਬਰਾਹੀਮ ਲੋਧੀ ਨੂੰ ਵੀ ਪਤਾ ਲਗ ਗਿਆ। ਉਹਨੇ ਹੁਕਮ ਦਿਤਾ ਕਿ ਮਰ ਕੇ ਜ਼ਿੰਦਾ ਹੋਇਆ ਹਾਥੀ ਉਹਦੇ ਪੇਸ਼ ਕੀਤਾ ਜਾਏ। ਉਸੇ ਹਾਥੀ ਤੇ ਚੜਕੇ ਬਾਦਸ਼ਾਹ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ। ਬਾਦਸ਼ਾਹ ਹਾਥੀ ਤੋਂ ਉਤਰ ਕੇ ਸਲਾਮ ਕਰਕੇ ਬੈਠ ਗਿਆ। ਗੁਰੂ ਨਾਨਕ ਦੇਵ ਜੀ ਨੂੰ ਉਹਨੇ ਪਹਿਲਾ ਸਵਾਲ ਕੀਤਾ, "ਏ ਦਰਵੇਸ਼ ਹਾਥੀ ਤੁਸੀਂ ਜੀਵਾਇਆ ਹੈ?" ਗੁਰੂ ਜੀ ਨੇ ਉਤਰ ਦਿਤਾ— "ਮਾਰਨ ਤੇ ਜ਼ਿੰਦਾ ਕਰਨ ਵਾਲਾ ਰੱਬ ਹੈ, ਮਨੁੱਖ ਨਹੀਂ। ਫਕੀਰਾਂ ਦੀ ਅਰਦਾਸ ਨਾਲ ਰੱਬ ਦਇਆ ਕਰਦਾ ਹੈ।"

ਬਾਦਸ਼ਾਹ ਨੇ ਦੂਜਾ ਸਵਾਲ ਕੀਤਾ—"ਤੁਸੀਂ ਇਹਨੂੰ ਫਿਰ ਮਾਰਕੇ ਜ਼ਿੰਦਾ ਕਰਕੇ ਦਿਖਾਉ।" ਗੁਰੂ ਜੀ ਨੇ ਬੜੇ ਠਰੰਮੇ ਨਾਲ ਬਾਦਸ਼ਾਹ ਨੂੰ ਫਿਰ ਦਸਿਆ ਕਿ ਇਹ ਮਾਰਨ ਤੇ ਜ਼ਿੰਦਾ ਕਰਨ ਦੀ ਸ਼ਕਤੀ ਕੇਵਲ ਇਕ ਰੱਬ ਪਾਸ ਹੈ, ਹੋਰ ਕਿਸੇ ਕੋਲ ਨਹੀਂ ਤੇ ਉਹਦੇ ਹੁਕਮ ਤੇ ਅਮਲ ਹੋਏਗਾ। ਹੋਰ ਕੋਈ ਕੁਝ ਨਹੀਂ ਕਰ ਸਕਦਾ। ਬਾਦਸ਼ਾਹ ਦੀ ਤਸੱਲੀ ਹੋ ਗਈ ਕਿ ਇਹ ਤਾਂ ਰੱਬ ਤਕ ਪਹੁੰਚਿਆ ਦਰਵੇਸ਼ ਹੈ।

ਬਾਹਸ਼ਾਹ ਨੇ ਨਿਮਰਤਾ ਨਾਲ ਆਖਿਆ ਕਿ ਮੈਂ ਕੁਝ ਰਕਮ ਤੇ ਵਸਤਾਂ ਭੇਟ ਕਰਨਾ ਚਾਹੁੰਦਾ ਹਾਂ, ਕੀ ਤੁਸੀਂ ਉਹ ਪ੍ਰਵਾਨ ਕਰੋਗੇ?

ਗੁਰੂ ਨਾਨਕ ਦੇਵ ਜੀ ਨੇ ਇਸ ਸਮੇ ਇਕ ਸਲੋਕ ਉਚਾਰਿਆ ਜਿਸ ਵਿਚ ਕਿਹਾ ਕਿ ਸਾਨੂੰ ਇਕ ਰੱਬ ਦੇ ਦਰਸ਼ਨਾਂ ਦੀ ਭੁਖ ਹੈ। ਹੋਰ ਧਨ ਪਦਾਰਥਾਂ ਦੀ ਕੋਈ ਭੁਖ ਨਹੀਂ। ਸਾਨੂੰ ਹੋਰ ਕੁਝ ਨਹੀਂ ਚਾਹੀਦਾ। ਕੇਵਲ ਰੱਬ ਦੇ ਪਿਆਰ ਵਿਚ ਰੰਗੇ ਰਹੀਏ ਤੇ ਉਹਦੇ ਨਾਲ ਸਾਡੀ ਸਾਂਝ ਬਣੀ ਰਹੇ। ਇਹ ਵਚਨ ਸੁਣਕੇ ਬਾਦਸ਼ਾਹ ਇਬਰਾਹੀਮ ਲੋਧੀ ਹੋਰ ਪ੍ਰਭਾਵਤ ਹੋਇਆ।

ਦਿੱਲੀ ਵਿਚ ਉਹ ਸਥਾਨ ਜਿਥੇ ਗੁਰੂ ਨਾਨਕ ਦੇਵ ਜੀ ਆਕੇ ਠਹਿਰੇ ਹੁਣ ਉਥੇ ਬੜਾ ਸੁੰਦਰ ਗੁਰਦੁਆਰਾ ਬਣਿਆ ਹੋਇਆ ਹੈ ਜਿਸ ਨੂੰ ਗੁਰੁਦੁਆਰਾ ਮਜਨੂੰ ਦਾ ਟਿੱਲਾ ਆਖਦੇ ਹਨ ਤੇ ਅਜ ਵੀ ਦਰਿਆ ਜਮਨਾ ਇਸ ਗੁਰਦੁਆਰੇ ਦੀ ਕੰਧ ਨਾਲ ਟਕਰਾ ਕੇ ਵਗ ਰਹੀ ਹੈ।

## ਸ਼ੇਖ ਬਜੀਦ ਨੂੰ ਦੇਖ ਬਚਨ ਉਚਾਰੇ

ਦਿੱਲੀ ਤੋਂ ਗੁਰੂ ਨਾਨਕ ਦੇਵ ਤੇ ਮਰਦਾਨਾ ਪੂਰਬ ਵਲ ਚਲ ਪਏ। ਕੁਝ ਦਿਨ ਸਫਰ ਕਰਕੇ ਇਕ ਥਾਂ ਰੁਖਾਂ ਦੇ ਝੁੰਡ ਹੇਠਾਂ ਡੇਰਾ ਲਾ ਲਿਆ ਤੇ ਰਾਤ ਉਥੇ ਹੀ ਕਟੀ। ਦੂਜੇ ਦਿਨ ਦੁਪਹਿਰ ਨੂੰ ਦੇਖਦੇ ਹਨ ਕਿ ਛੇ ਕਹਾਰ (ਬੰਦੇ) ਇਕ ਪਾਲਕੀ ਚੁਕੀ ਆ ਰਹੇ ਹਨ। ਗੁਰੂ ਜੀ ਤੋਂ ਥੋਹੜੀ ਦੂਰ ਇਕ ਰੁਖ ਹੇਠ ਉਹ ਰੁਕ ਗਏ। ਉਨਾਂ ਪਾਲਕੀ ਚੁਕਣ ਵਾਲਿਆਂ ਨੇ ਚਾਦਰ ਘਾਹ ਤੇ ਵਛਾਈ ਤੇ ਉਥੇ ਪੀਰ ਲੇਟ ਗਿਆ। ਸਾਰੇ ਬੰਦੇ ਉਸ ਦੀਆਂ ਲੱਤਾਂ ਬਾਹਾਂ ਘੁਟਣ ਲਗ ਪਏ।

ਮਰਦਾਨੇ ਨੂੰ ਇਹ ਦੇਖਕੇ ਹੈਰਾਨੀ ਹੋਈ। ਉਹਨੇ ਗੁਰੂ ਜੀ ਨੂੰ ਪੁਛਿਆ ਕਿ ਇਹ ਕੀ ਤਮਾਸ਼ਾ ਹੈ? ਇਹ ਪੀਰ ਪਾਲਕੀ ਵਿਚ ਬੈਠਕੇ ਆਇਆ ਥਕ ਗਿਆ ਹੈ ਤੇ ਜਿਹੜੇ ਪਾਲਕੀ ਚੁਕਕੇ ਲਿਆਏ ਹਨ, ਉਹ ਨਹੀਂ ਥੱਕੇ। ਉਲਟਾ ਉਹ ਪੀਰ ਨੂੰ ਘੁਟ ਰਹੇ ਹਨ। ਮੇਰੇ ਗਲ ਸਮਝ ਨਹੀਂ ਆਈ। ਕਿਰਪਾ ਕਰਕੇ ਇਸ ਵਿਚਲੇ ਭੇਦ ਨੂੰ ਸਮਝਾਉ?

ਗੁਰੂ ਜੀ ਮੁਸਕਰਾਏ ਤੇ ਕਹਿਣ ਲਗੇ—'ਤੁਰਦੇ ਰਹਿਣ ਵਾਲੇ ਤਕੜੇ ਰਹਿੰਦੇ ਹਨ। ਉਨਾਂ ਨੂੰ ਬਹੁਤੀ ਭੁਖ ਲਗਦੀ ਹੈ। ਜੋ ਖਾਂਦੇ ਹਨ, ਪੱਚ ਜਾਂਦਾ ਹੈ, ਇਸ ਤਰਾਂ ਸਰੀਰ ਵਿਚ ਤਾਕਤ ਆਉਂਦੀ ਹੈ। ਜੋ ਤੁਰਦੇ ਹੀ ਨਹੀਂ, ਬੈਠਿਆਂ ਨੂੰ ਭੁਖ ਘਟ ਲਗਦੀ ਹੈ, ਘਟ ਖਾਣ ਤਾਂ ਸਰੀਰ ਵਿਚ ਤਾਕਤ ਨਹੀਂ ਆਉਂਦੀ ਤੇ ਜੇ ਵਧੇਰੇ ਖਾ ਲੈਣ ਤਾ ਪਚਦਾ ਕੁਝ ਨਹੀਂ, ਇਸ ਤਰਾਂ ਸਰੀਰ ਛੇਤੀ ਥਕਦਾ ਹੈ।

ਮਰਦਾਨੇ ਨੂੰ ਗਲ ਪੂਰੀ ਤਰ੍ਹਾਂ ਸਮਝ ਨ ਆਈ। ਉਹਨੇ ਮੁੜ ਦੂਜਾ ਪ੍ਰਸ਼ਨ ਕੀਤਾ ਕਿ ਇਹ ਪੀਰ ਬੁਢਾ ਵੀ ਨਹੀਂ ਤੇ ਬੀਮਾਰ ਵੀ ਨਹੀਂ ਦਿਸਦਾ। ਇਹ ਤੁਰਕੇ ਵੀ ਨਹੀਂ ਥਕਿਆ। ਇਹਨੂੰ ਕਾਹਦੀ ਥਕਾਨ ਚੜੀ ਹੋਈ ਹੈ। ਮੇਰੀ ਸਮਝ ਵਿਚ ਤਾਂ ਨਹੀਂ ਆ ਰਿਹਾ। ਗੁਰੂ ਨਾਨਕ ਜੀ ਹਸ ਪਏ ਤੇ ਮਰਦਾਨੇ ਨੂੰ ਉਨਾਂ ਸਮਝਾਇਆ ਕਿ ਇਸ ਫਕੀਰ ਪੀਰ ਨੂੰ ਦੋ ਥਕਾਨ ਚੜੇ ਹਨ। ਇਕ ਪਿਛਲੇ ਜਨਮ ਦੇ ਹਠਾਂ ਤਪਾਂ ਦੀ ਥਕਾਨ ਹੈ। ਉਹ ਹਠ ਤੱਪ ਕਰਾਮਾਤੀ ਬਣਨ ਲਈ ਕਰਦਾ ਰਿਹਾ ਹੈ। ਉਨਾਂ ਸਦਕਾ ਇਸ ਜਨਮ ਵਿਚ ਪੀਰ ਫਕੀਰ ਬਣ ਗਿਆ ਹੈ। ਹੁਣ ਇਹਨੂੰ ਲੋਕ ਪੀਰ ਕਰਕੇ ਜਾਣਦੇ ਹਨ। ਇਹ ਆਲਸੀ ਹੋ ਗਿਆ ਹੈ। ਆਪ ਕੁਝ ਕਰਦਾ ਨਹੀਂ। ਆਪ ਤੁਰਦਾ ਨਹੀਂ ਤੇ ਮਿਹਨਤ ਕਰਨੀ ਛਡ ਦੇਣ ਨਾਲ ਇਹਦਾ ਸਰੀਰ ਨਿਰਬਲ ਹੋ ਗਿਆ ਹੈ ਇਹ ਪਾਲਕੀ ਵਿਚ ਬੈਠਾ ਵੀ ਥਕ ਜਾਂਦਾ ਹੈ।

ਇਹ ਕੁਰਾਹੇ ਪਏ ਬੰਦੇ ਦਾ ਹਾਲ ਹੈ। ਜੇ ਇਹ ਸਿਰਫ ਰੱਬ ਨੂੰ ਪਿਆਰ ਕਰਦਿਆਂ ਲੋਕ ਭਲੇ ਦੇ ਕੰਮ ਆਪ ਉਦਮ ਕਰਕੇ ਕਰੇ ਤਾਂ ਮਨ ਤੇ ਸਰੀਰ ਦੋਵੇ ਖੁਸ਼ ਹੋਣਗੇ। ਖੁਸ਼ ਹੋ ਕੇ ਅਰੋਗ ਰਹੇਗਾ। ਇਸ ਤਰਾਂ ਜੀਵਨ ਵਿਚ ਸਫਲ ਹੋਏਗਾ ਤੇ ਰੱਬ ਦੇ ਦੇਸ਼ ਜਾਏਗਾ।

## ਜਦੋਂ ਗੋਰਖ ਮਤਾ ਨਾਨਕ ਮਤਾ ਬਣ ਗਿਆ

ਗੁਰੂ ਨਾਨਕ ਦੇਵ ਇਸ ਯਾਤਰਾ ਵਿਚ ਨੈਨੀਤਾਲ ਦੇ ਇਲਾਕੇ ਵਿਚ ਗੋਰਖ ਮਤਾ ਪਹੁੰਚ ਗਏ। ਇਹ ਗੋਰਖ ਨਾਥ ਦੇ ਚੇਲੇ ਸਾਧੂਆਂ ਤੇ ਜੋਗੀਆਂ ਦਾ ਇਕ ਬਹੁਤ ਵੱਡਾ ਕੇਂਦਰ ਸੀ। ਜਿਤਨੇ ਹਰੇ ਭਰੇ ਰੁਖ ਸਨ, ਉਨ੍ਹਾਂ ਹੇਠ ਸਾਧੂਆਂ ਨੇ ਧੂਣੀਆਂ ਲਾਈਆਂ ਹੋਈਆਂ ਸਨ। ਗੁਰੂ ਜੀ ਇਕ ਸੁਕੇ ਰੁਖ ਹੇਠ ਹੀ ਬੈਠ ਗਏ। ਸ਼ਾਮ ਹੋਈ ਤਾਂ ਮਰਦਾਨੇ ਨੂੰ ਗੁਰੂ ਜੀ ਨੇ ਕਿਹਾ "ਜਾਹ ਉਹਨਾਂ ਸਾਧਾਂ ਤੋਂ ਕੁਝ ਲਕੜਾਂ ਤੇ ਅੱਗ ਲੈ ਆ। ਅਸੀਂ ਵੀ ਸਰਦੀ ਵਿਚ ਅੱਗ ਬਾਲਕੇ ਰਾਤ ਕਟ ਲਈਏ।"ਮਰਦਾਨਾ ਗਿਆ ਪਰ ਕਿਸੇ ਸਾਧੂ ਨੇ ਲਕੜਾਂ ਜਾਂ ਅੱਗ ਨ ਦਿਤੀ। ਉਲਟਾ ਮਰਦਾਨੇ ਨੂੰ ਸੜੀਆਂ ਬਲੀਆਂ ਗਲਾਂ ਸੁਣਨੀਆਂ ਪਈਆਂ। ਉਹਨੇ ਮੁੜਕੇ ਗੁਰੂ ਜੀ ਨੂੰ ਸਾਰੀ ਗਲ ਦਸੀ ਤਾਂ ਗੁਰੂ ਜੀ ਨੇ ਉਤਰ ਦਿਤਾ ਕਿ ਗੁੱਸਾ ਨਹੀਂ ਕਰੀਦਾ। ਗੁੱਸਾ ਸਿਹਤ ਲਈ ਮਾੜਾ ਹੁੰਦਾ ਹੈ। ਤੂੰ ਆਪਣੀ ਸਿਹਤ ਨੂੰ ਖਰਾਬ ਨਾਂ ਕਰ। ਕਰਤਾਰ ਆਪੇ ਤੁਹਾਡੀ ਲੋੜ ਪੂਰੀ ਕਰੇਗਾ।



ਮਰਦਾਨਾ ਸੋ ਗਿਆ। ਝਟ ਜੰਗਲ ਵਿਚੋਂ ਲਕੜਾਂ ਕਟਕੇ ਵੇਚਣ ਲਈ ਲਿਆਂਦਾ ਇਕ ਬੰਦਾ ਉਥੇ ਰੁਕ ਗਿਆ। ਹਨੇਰਾ ਪੈ ਜਾਣ ਕਾਰਨ ਉਹ ਘਰ ਨਹੀਂ ਸੀ ਜਾ ਸਕਦਾ। ਗੁਰੂ ਜੀ ਪਾਸ ਆਕੇ ਉਹਨੇ ਲਕੜਾਂ ਰਖੀਆਂ ਤੇ ਉਨਾਂ ਵਿਚੋਂ ਕੁਝ ਲਕੜਾਂ ਬਾਲਕੇ ਰਾਤ ਦੀ ਠੰਡ ਸਮੇਂ ਗਰਮੀ ਦਾ ਪ੍ਰਬੰਧ ਕਰ ਦਿਤਾ। ਦੂਰੋਂ ਸਾਧੂਆਂ ਨੇ ਅੱਗ ਬਲਦੀ ਦੇਖੀ ਤਾਂ ਉਹ ਆਪਣੇ ਆਪ ਵਿਚ ਹੀ ਸ਼ਰਮਿੰਦੇ ਹੋਏ ਕਿ ਉਨਾਂ ਲਕੜਾਂ ਤੇ ਅੱਗ ਨਹੀਂ ਸੀ ਦਿਤੀ। ਗੁਰੂ ਨਾਨਕ ਦੇਵ ਇਸੇ ਰੁਖ ਹੇਠ ਕਈ ਦਿਨ ਬੈਠੇ ਰਬੀ ਬਾਣੀ ਦਾ ਕੀਰਤਨ ਕਰਦੇ ਰਹੇ। ਆਸ ਪਾਸ ਦੇ ਪਿੰਡਾਂ ਦੇ ਲੋਕ ਕੀਰਤਨ ਸੁਣਕੇ ਖਿੱਚੇ ਆਏ ਤੇ ਕੁਝ ਦਿਨਾਂ ਵਿਚ ਹੀ ਚੰਗੀ ਰੋਣਕ ਹੋਣ ਲਗ ਪਈ।

ਇਕ ਹੋਰ ਕੌਤਕ ਵਰਤਿਆ, ਜਿਸ ਸੁਕੇ ਰੁਖ ਹੇਠ ਗੁਰੂ ਜੀ ਦਾ ਡੇਰਾ ਸੀ, ਉਹ ਹਰਾ ਭਰਾ ਹੋਣ ਲਗ ਪਿਆ। ਕਰੂੰਬਲਾਂ ਤੇ ਪੱਤੇ ਨਿਕਲਣੇ ਸ਼ੁਰੂ ਹੋ ਗਏ। ਹੁਣ ਸਾਧੂਆਂ ਤੇ ਜੋਗੀਆਂ ਨੂੰ ਵੀ ਯਕੀਨ ਹੋ ਗਿਆ ਕਿ ਇਹ ਸਾਧਾਰਨ ਮਨੁਖ ਨਹੀਂ, ਪ੍ਰਭੂ ਦਾ ਖਾਸ ਦੂਤ ਹੈ। ਉਹ ਇਕਠੇ ਹੋ ਕੇ ਗੁਰੂ ਜੀ ਪਾਸ ਆਏ ਉਨਾਂ ਪੁਛਿਆ ਕਿ ਤੁਹਾਡਾ ਗੁਰੂ ਕੌਣ ਹੈ? ਤੁਸੀਂ ਕਿਸ ਤੋਂ ਗੁਰਮੰਤਰ ਲਿਆ ਹੈ? ਗੁਰੂ ਜੀ ਮੁਸਕਰਾਏ ਤੇ ਕਿਹਾ ਕਿ ਮੇਰਾ ਗੁਰ ਵਾਹਿਗੁਰੂ ਅਕਾਲ ਪੁਰਖ ਹੈ। ਉਹ ਸਰਬ ਸ਼ਕਤੀਮਾਨ ਹੈ।

ਜੋਗੀਆਂ ਨੇ ਦੂਜਾ ਸਵਾਲ ਕੀਤਾ ਕਿ ਤੁਸੀਂ ਜੋਗੀ ਕਿਉਂ ਨਹੀਂ ਬਣ ਜਾਂਦੇ? ਸਾਡੇ ਵਰਗਾ ਵੇਸ ਧਾਰਨ ਕਿਉ ਨਹੀਂ ਕਰ ਲੈਂਦੇ?ਗੁਰੂ ਜੀ ਨੇ ਬੜੇ ਪਿਆਰ ਨਾਲ ਜੋਗਮਤ ਦੇ ਅਸਲ ਅਰਥ ਸਮਝਾਏ ਤੇ ਕਿਹਾ ਕਿ ਵੱਡਾ ਜੋਗੀ ਉਹ ਹੈ ਜੋ ਸੰਸਾਰਕ ਜੀਵਨ ਵਿਚ ਵਿਚਦਾ ਪ੍ਰਭੂ ਨੂੰ ਹਰਦਮ ਯਾਦ ਰਖਦਾ ਹੈ । ਬਾਹਰਲਾ ਵੇਸ ਜੋਗ ਨਹੀ । ਤੁਸੀਂ ਜੇਕਰ ਕਾਮ, ਕਰੋਧ, ਲੋਭ, ਮੋਹ ਤੇ ਹੰਕਾਰ ਤੋਂ ਮੁਕਤ ਹੋ ਜਾਉ ਤਾਂ ਅਸਲੀ ਜੋਗੀ ਹੋ। ਸਭ ਜੋਗੀ ਮੰਨ ਗਏ ਕਿ ਤੁਸੀਂ ਪਹੁੰਚੇ ਹੋਏ ਮਨੁਖ ਹੋ। ਉਨਾਂ ਨਿਮਸਕਾਰ ਕੀਤਾ। ਆਸ ਪਾਸ ਦੇ ਪਿੰਡਾਂ ਵਿਚ ਵੀ ਗਲ ਧੁੰਮ ਗਈ ਕਿ ਜੋਗੀਆਂ ਦੇ ਡੇਰੇ ਕੋਲ ਆਏ ਮਹਾਂ ਪੁਰਖ ਨਾਨਕ ਜੀ ਰਬ ਤਕ ਪਹੁੰਚੇ ਹੋਏ ਹਨ। ਕੁਝ ਚਿਰ ਪਿਛੋਂ ਇਥੇ ਗੁਰੂ ਨਾਨਕ ਦੇਵ ਦੀ ਯਾਦਗਾਰ ਬਣਾਈ ਗਈ ਤੇ ਗੋਰਖ ਮਤੇ ਦਾ ਨਾਮ ਨਾਨਕ ਮੱਤਾ ਪ੍ਰਸਿਧ ਹੋ ਗਿਆ।



## ਜਦ ਗੇਠਾ ਵੀ ਮਿੱਠਾ ਹੋ ਗਿਆ

ਗੋਰਖ ਮਤੇ ਤੋਂ ਅਗੇ ਬਹੁਤ ਹੀ ਸੰਘਣਾ ਜੰਗਲ ਸੀ ਤੇ ਉਸ ਸਮੇਂ ਬੜੇ ਭਿਆਨਕ ਜਾਨਵਰ ਇਸ ਜੰਗਲ ਵਿਚ ਸਨ। ਗੁਰੂ ਨਾਨਕ ਦੇਵ ਨੇ ਇਸ ਜੰਗਲ ਵਿਚ ਨਾਨਕ ਮਤੇ ਤੋਂ 40 ਕੁ ਮੀਲ ਦੂਰ ਅੰਦਰ ਜਾਕੇ ਡੇਰਾ ਲਾ ਲਿਆ ਤੇ ਮਰਦਾਨੇ ਨੂੰ ਰਬਾਬ ਵਜਾਣ ਦਾ ਆਦੇਸ਼ ਦਿਤਾ। ਇਲਾਹੀ ਬਾਣੀ ਦਾ ਕੀਰਤਨ ਸ਼ੁਰੂ ਹੋ ਗਿਆ। ਇਕ ਦਿਨ ਇਥੇ ਪੂਰਾ ਲੰਘ ਗਿਆ। ਮਰਦਾਨੇ ਨੇ ਬੇਨਤੀ ਕੀਤੀ ਕਿ ਭੁਖ ਲਗੀ ਹੈ। ਕਿਸੇ ਅਬਾਦੀ ਨੇੜੇ ਜਾਣਾ ਚਾਹੀਦਾ ਹੈ। ਗੁਰੂ ਨਾਨਕ ਨੇ ਸਾਹਮਣੇ ਇਕ ਬ੍ਰਿਛ ਵਲ ਇਸ਼ਾਰਾ ਕਰਕੇ ਕਿਹਾ "ਜਾਹ ਉਹਦਾ ਫਲ ਤੋੜਕੇ ਖਾ ਲੈ।" ਮਰਦਾਨੇ ਨੇ ਹਸ ਕੇ ਬੇਨਤੀ ਕੀਤੀ ਕਿ ਇਹ ਤਾਂ ਗੇਠੇ ਦਾ ਰੁਖ ਹੈ ਤੇ ਗੇਠਾ ਕੌੜਾ ਹੁੰਦਾ ਹੈ, ਉਹ ਕਿਵੇ ਖਾਧਾ ਜਾਏਗਾ। ਜੇ ਖਾ ਲਿਆ ਤਾਂ ਉਹ ਹਜ਼ਮ ਨਹੀਂ ਹੋਏਗਾ। ਪੇਟ ਵਿਚ ਗੜਬੜ ਪੈਦਾ ਹੋ ਸਕਦੀ ਹੈ।

ਗੁਰੂ ਜੀ ਮੁਸਕਰਾਏ ਤੇ ਕਿਹਾ, ' ਮਰਦਾਨਿਆ ਖਾ ਕੇ ਤਾਂ ਵੇਖ, ਬਿਨਾ ਖਾਧੇ ਤੈਨੂੰ ਇਹਦਾ ਸਵਾਦ ਤੇ ਅਸਰ ਕਿਵੇਂ ਪਤਾ ਲਗੇਗਾ?' ਮਰਦਾਨਾ ਹੁਕਮ ਅਨੁਸਾਰ ਰੁਖ ਪਾਸ ਗਿਆ ਤੇ ਗੇਠੇ ਤੋੜਕੇ ਖਾਣੇ ਸ਼ੁਰੂ ਕਰ ਦਿਤੇ। ਉਹ ਤਾਂ ਮਿਠੇ ਤੇ ਸਵਾਦੀ ਸਨ। ਉਹਨੇ ਰਜਕੇ ਖਾ ਲਏ ਤੇ ਗੁਰੂ ਜੀ ਲਈ ਵੀ ਤੋੜਕੇ ਲੈ ਆਇਆ।

ਉਸ ਥਾਂ ਪਿਛੋਂ ਨਾਨਕ ਨਾਮ ਲੈਵਾਂ ਲੋਕਾਂ ਨੇ ਗੁਰਦੁਆਰਾ ਬਣਾ ਦਿਤਾ ਤੇ ਹੁਣ ਤਕ ਉਸ ਗੇਠੇ ਰੁਖ ਤੋਂ ਸਿਖ ਸੰਗਤਾਂ ਮਿੱਠੇ ਗੇਠੇ ਦਾ ਪ੍ਰਸਾਦਿ ਲੈ ਕੇ ਆਉਦੀਆਂ ਹਨ। ਆਸ ਪਾਸ ਕੌੜੇ ਗੇਠੇ ਦੇ ਰੁਖ ਤੇ ਵਿਚਕਾਰ ਉਹ ਮਿਠੇ ਗੇਠੇ ਦੇਣ ਵਾਲਾ ਬਿਰਛ ਹੁਣ ਤਕ ਕਾਇਮ ਹੈ।

## ਪੰਡਤ ਚਤਰ ਦਾਸ ਸਿਖ ਬਣ ਗਿਆ

ਗੁਰੂ ਨਾਨਕ ਦੇਵ, ਉਤਰ ਪ੍ਰਦੇਸ਼ ਦੇ ਕਈ ਇਲਾਕਿਆਂ ਵਿਚ ਲੋਕਾਂ ਨੂੰ ਅਸਲੀ ਜੀਵਨ ਮਾਰਗ ਸਮਝਾਂਦੇ ਬਨਾਰਸ ਸ਼ਹਿਰ ਪਹੁੰਚ ਗਏ ਤੇ ਸ਼ਹਿਰ ਤੋਂ ਬਾਹਰਵਾਰ ਦਰਿਆ ਦੇ ਕੰਢੇ ਡੇਰਾ ਲਾ ਲਿਆ। ਉਥੇ ਹੀ ਰਬੀ ਬਾਣੀ ਦਾ ਕੀਰਤਨ ਸ਼ੁਰੂ ਕਰ ਦਿਤਾ। ਇਕ ਦਿਨ ਇਕ ਵਿਦਵਾਨ ਪੰਡਤ ਚਤਰ ਦਾਸ ਉਥੋਂ ਲੰਘਿਆ ਤੇ ਗੁਰੂ ਜੀ ਨੂੰ ਦੇਖ ਕੇ ਖੜਾ ਹੋ ਗਿਆ। ਨਿਮਰਤਾ ਨਾਲ ਉਹਨੇ ਆਖਿਆ ਕਿ ਲਗਦੇ ਤੁਸੀਂ ਸਾਧੂ ਹੋ ਪਰ ਸਾਹਮਣੇ ਕੋਈ ਮੂਰਤੀ ਨਹੀਂ ਰਖੀਂ। ਗਲ ਵਿਚ ਤੁਲਸੀ ਦੀ ਮਾਲਾ ਵੀ ਨਹੀਂ। ਜਾਪਦਾ ਹੈ ਕਿ ਤੁਹਾਨੂੰ ਅਜੇ ਸਾਧੂ ਪੁਣੇ ਦਾ ਢੰਗ ਨਹੀਂ ਆਇਆ।

ਗੁਰਦੇਵ ਮੁਸਕਰਾਏ ਤੇ ਉਹਨੂੰ ਸਮਝਾਇਆ ਕਿ ਅਸੀਂ ਉਸ ਪ੍ਰਭੂ ਦੀ ਪੂਜਾ ਕਰਦੇ ਹਾਂ ਜਿਸ ਦੀ ਮੂਰਤ ਕੋਈ ਨਹੀਂ। ਜਦ ਸਾਡੇ ਰਬ ਦੀ ਮੂਰਤ ਕੋਈ ਨਹੀਂ, ਫਿਰ ਮੂਰਤੀ ਕਿਵੇਂ ਬਣੇਗੀ ਤੇ ਇਸੇ ਲਈ ਮੂਰਤੀ ਪੂਜਾ ਨਹੀਂ ਕਰਦੇ। ਦੂਜਾ ਉਨਾਂ ਪੰਡਤ ਚਤਰ ਦਾਸ ਨੂੰ ਸਮਝਾਇਆ ਕਿ ਪਹਿਲਾਂ ਮਾੜੇ ਕੰਮ ਛਡਣੇ ਚਾਹੀਦੇ ਹਨ। ਜਦੋਂ ਤਕ ਮਾੜੇ ਕੰਮ, ਮਾੜੇ ਖਿਆਲ ਤੇ ਮਾੜੀਆਂ ਗਲਾਂ ਵਲ ਧਿਆਨ ਜਾਵੇਗਾ, ਮਨੁਖ ਪ੍ਰਭੂ ਦਾ ਸਿਮਰਨ ਵੀ ਨਹੀਂ ਕਰ ਸਕਦਾ। ਉਹਦੇ ਨਾਮ ਦੇ ਅੰਮ੍ਰਿਤ ਨੂੰ ਅੰਦਰ ਵਸਾਉ ਤਾਂ ਪ੍ਰਭੂ ਖੁਸ਼ ਹੋਏਗਾ।

ਪੰਡਤ ਚੱਤਰ ਦਾਸ ਤੇ ਗੁਰੂ ਜੀ ਦੇ ਬਚਨਾਂ ਦਾ ਇਤਨਾ ਅਸਰ ਹੋਇਆ ਕਿ ਉਹ ਸਿਖ ਬਣ ਗਿਆ। ਉਹਨੇ ਚਰਨਾਂ ਤੇ ਮੱਥਾ ਟੇਕਿਆ ਤੇ ਕਹਿਣ ਲਗਾ ਕਿ ਮੈਂ ਤਾਂ ਤੁਹਾਨੂੰ ਕੁਰਾਹੇ ਪਿਆ ਸਮਝਕੇ ਰਾਹੇ ਪਾਣ ਲਈ ਰੁਕਿਆ ਸਾਂ ਪਰ ਹੁਣ ਮੈਨੂੰ ਸਮਝ ਆਈ ਏ ਕਿ ਮੈਂ ਆਪ ਕੁਰਾਹੇ ਪਿਆ ਹੋਇਆ ਸਾਂ ਤੇ ਤੁਸੀਂ ਮੈਨੂੰ ਰਾਹੇ ਪਾ ਦਿਤਾ ਹੈ। ਇਸੇ ਪੰਡਤ ਚਤਰਦਾਸ ਨੇ ਬਨਾਰਸ ਵਿਚ ਸਿਖ ਸੰਗਤ ਨੂੰ ਜਥੇਬੰਦ ਕੀਤਾ।





## ਗੁਰੂ ਨਾਨਕ ਦੇਵ ਜੀ ਪਟਨੇ ਆਏ

ਬਿਹਾਰ ਰਾਜ ਦੀ ਰਾਜਧਾਨੀ ਪਟਨਾ ਸ਼ਹਿਰ ਹੈ। ਗੁਰੂ ਨਾਨਕ ਦੇਵ ਜੀ ਪੂਰਬ ਦੀ ਇਸ ਉਦਾਸੀ ਸਮੇਂ ਪਟਨਾ ਸ਼ਹਿਰ ਪਹੁੰਚੇ ਤੇ ਸ਼ਹਿਰ ਤੋਂ ਬਾਹਰ ਦਰਿਆ ਗੰਗਾ ਦੇ ਕਿਨਾਰੇ ਇਕ ਘਣੀ ਛਾਂ ਵਾਲੇ ਰੁਖ ਹੇਠ ਡੇਰਾ ਲਾ ਲਿਆ। ਸ਼ਾਮ ਦਾ ਵੇਲਾ ਸੀ ਤੇ ਰਾਤ ਕੀਰਤਨ ਕਰਨ ਪਿਛੋਂ ਮਰਦਾਨਾ ਉਥੇ ਹੀ ਸੋ ਗਿਆ। ਸਵੇਰੇ ਉਠਕੇ ਫਿਰ ਕੀਰਤਨ ਸ਼ੁਰੂ ਹੋ ਗਿਆ। ਕੀਰਤਨ ਪਿਛੋਂ ਮਰਦਾਨੇ ਨੇ ਬੇਨਤੀ ਕੀਤੀ ਕਿ ਕਲ ਦਾ ਭੁਖਾ ਹਾਂ। ਅੰਨ ਨ ਮਿਲਣ ਕਰਕੇ ਪੇਟ ਵੀ ਰੁਸਿਆ ਹੋਇਆ ਹੈ। ਆਉ ਸ਼ਹਿਰ ਵਿਚ ਚਲ ਡੇਰਾ ਲਾਈਏ, ਖਾਣ ਲਈ ਤਾਂ ਕੁਝ ਮਿਲ ਜਾਏਗਾ।

ਗੁਰੂ ਜੀ ਨੇ ਮਰਦਾਨੇ ਵਲ ਤਕਿਆ ਤੇ ਫਿਰ ਦੂਰ ਪਈ ਇਕ ਚਮਕਦੀ ਪੱਥਰ ਦੀ ਗੀਟੀ ਵਲ ਇਸ਼ਾਰਾ ਕਰਕੇ ਕਹਿਣ ਲਗੇ ਕਿ ਉਹ ਗੀਟੀ ਲੈ ਜਾ ਤੇ ਸ਼ਹਿਰ ਵਿਚ ਕਿਸੇ ਹੀਰਿਆਂ ਦੇ ਵਪਾਰੀ ਤੇ ਜੌਹਰੀ ਨੂੰ ਵੇਚਕੇ ਖਾਣ ਦੀਆਂ ਵਸਤਾਂ ਖਰੀਦ ਲਿਆ। ਮਰਦਾਨਾ ਹੁਣ ਸਮਝ ਗਿਆ ਸੀ ਕਿ ਗੁਰਦੇਵ ਦੀ ਹਰ ਗਲ ਵਿਚ ਕੋਈ ਡੂੰਘਾ ਅਰਥ ਹੁੰਦਾ ਹੈ। ਉਹ ਗੀਟੀ ਲੈ ਕੇ ਸ਼ਹਿਰ ਵੇਚਣ ਗਿਆ। ਪਹਿਲਾਂ ਇਕ ਸਬਜ਼ੀ ਵਾਲੇ ਨੇ ਇਕ ਮੂਲੀ ਮੁਲ ਪਾਇਆ। ਫਿਰ ਕਪੜੇ ਵਾਲੇ ਨੇ ਇਕ ਗਜ਼ ਖੱਦਰ ਮੁਲ ਦਸਿਆ। ਹਲਵਾਈ ਦੋ ਲਡੂ ਦੇਣ ਲਈ ਤਿਆਰ ਸੀ। ਮਰਦਾਨਾ ਮੁਲ ਪੁਛਦਾ ਪੁਛਦਾ ਜੌਹਰੀ ਸਾਲਸਰਾਏ ਦੀ ਹੱਟੀ ਤਕ ਪਹੁੰਚ ਗਿਆ। ਸਾਲਸਰਾਏ ਨੇ ਗੀਟੀ ਦੇਖੀ ਤੇ ਕਿਤਨਾ ਚਿਰ ਦੇਖਦਾ ਹੀ ਰਿਹਾ। ਉਹਨੇ ਆਖਿਆ ਕਿ ਇਹ ਲਾਲ ਹੀਰਾ ਅਤਿ ਕੀਮਤੀ ਹੈ। ਇਹਦਾ ਮੁਲ ਕੋਈ ਨਹੀਂ ਪਾ ਸਕਦਾ। ਜੌਹਰੀ ਨੇ ਇਹ ਵੀ ਕਿਹਾ ਕਿ ਉਹਦੇ ਵਡੇ ਵਡੇਰੇ ਦਸਦੇ ਸਨ ਕਿ ਅਜੇਹਾ ਅਮੁਲਾ ਹੀਰਾ ਵੀ ਹੁੰਦਾ ਹੈ ਤੇ ਜਦੋਂ ਅਜੇਹੇ ਹੀਰੇ ਦੇ ਦਰਸ਼ਨ ਕਰਨ ਦਾ ਮੌਕਾ ਮਿਲ ਜਾਏ ਤਾਂ ਸੌ ਰੁਪਏ ਦਰਸ਼ਨ ਭੇਟ ਦੇਣੇ ਚਾਹੀਦੇ ਹਨ। ਸੋ ਉਹਨੇ ਸੌ ਰੁਪਏ ਦਰਸ਼ਨ ਭੇਟ ਮਰਦਾਨੇ ਅਗੇ ਰਖ ਦਿਤੇ। ਮਰਦਾਨੇ ਨੇ ਕਿਹਾ ਕਿ ਉਹਦਾ ਮਾਲਕ ਇਹ ਰੁਪਏ ਨਹੀਂ ਲਏਗਾ। ਮੈਂ ਤਾਂ ਇਹਨੂੰ ਵੇਚਕੇ ਖਾਣ ਪੀਣ ਦਾ ਸਾਮਾਨ ਲੈ ਕੇ ਜਾਣਾ ਹੈ।

ਸਾਲਸਰਾਏ ਨੇ ਆਪਣੇ ਮੁਨਸ਼ੀ ਤੇ ਚੇਲੇ ਅਧਰਕੇ ਨੂੰ ਆਖਿਆ ਕਿ ਉਹ ਭੋਜਨ ਤਿਆਰ ਕਰਕੇ ਦਸੀ ਥਾਂ ਤੇ ਛੇਤੀ ਪਹੁੰਚਾਏ। ਮਰਦਾਨਾ ਉਹ ਗੀਟੀ ਤੇ ਸੌ ਰੁਪਿਆ ਲੈ ਕੇ ਵਾਪਸ ਮੁੜ ਆਇਆ ਤੇ ਗੁਰੂ ਜੀ ਅਗੇ ਰਖਕੇ ਦਸਿਆ ਕਿ ਸ਼ਹਿਰ ਵਿਚ ਕਿਸ ਤਰ੍ਹਾਂ ਲੋਕ ਇਹਦਾ ਵਖ ਵਖ ਮੁਲ ਪਾਂਦੇ ਰਹੇ ਹਨ। ਗੁਰੂ ਜੀ ਨੇ ਕਿਹਾ ਕਿ ਬਸ ਇਹੀ ਪਛਾਣ ਦਾ ਫਰਕ ਹੈ। ਜੌਹਰੀ ਹੀ ਪਛਾਣ ਸਕਦਾ ਸੀ ਕਿ ਇਹ ਕਿਸ ਮੁਲ ਦੀ ਵਸਤ ਹੈ, ਦੂਜਿਆਂ ਭਾਣੇ ਇਹ ਹੀਰਾ ਵੀ ਇਕ ਖਡੌਣਾ ਜਾਂ ਪਥੱਰ ਹੀ ਹੈ। ਉਹਨਾਂ ਮਰਦਾਨੇ ਨੂੰ ਵਾਪਸ ਭੇਜਿਆ ਤਾਂਕਿ ਉਹ ਸੌ ਰੁਪਿਆ ਮੋੜ ਆਏ। ਗੁਰੂ ਜੀ ਨੇ ਕਿਹਾ ਕਿ ਸੌ ਰੁਪਏ ਤੇ ਸਾਡਾ ਹੱਕ ਨਹੀਂ ਅਸੀਂ ਨਿਹੱਕ ਦਾ ਧਨ ਕਿਉਂ ਰਖੀਏ ? ਮਰਦਾਨਾ ਜਾਕੇ ਸੌ ਰੁਪਏ ਮੋੜ ਆਇਆ।

## ਰਾਜਗਿਰੀ ਗਯਾ ਸ਼ਹਿਰ ਦੀ ਸਾਖੀ ਤੇ ਦੇਵਗਿਰ

ਪਟਨੇ ਪਿਛੋਂ ਕਈ ਥਾਂਵਾਂ ਤੋਂ ਹੁੰਦੇ ਗੁਰੂ ਨਾਨਕ ਦੇਵ ਜੀ ਗੱਯਾ ਸ਼ਹਿਰ ਪਹੁੰਚੇ। ਇਸ ਹਿੰਦੂ ਤੀਰਥ ਅਸਥਾਨ ਦੇ ਨੇੜੇ 'ਰਾਜਗਿਰੀ' ਇਕ ਥਾਂ ਹੈ ਜਿਥੇ ਲੋਕ ਵੱਡੇ ਵਡੇਰਿਆਂ ਦੀ ਮੁਕਤੀ ਲਈ ਪਾਂਡਿਆਂ ਤੋਂ ਪਿੰਡ ਭਰਾਂਦੇ ਹਨ। ਇਹ ਇਕ ਰਸਮ ਹੈ ਜਿਸ ਵਿਚ ਆਟੇ ਆਦਿ ਦੇ ਗੋਲੇ ਬਣਾਕੇ ਮਰ ਗਏ ਬਜ਼ੁਰਗਾਂ ਦੀ ਮੁਕਤੀ ਲਈ ਪਾਂਡਿਆਂ ਰਾਹੀਂ ਪੁੰਨ ਹੁੰਦਾ ਹੈ। ਆਮ ਲੋਕ ਇਸੇ ਕੰਮ ਲਈ ਉਥੇ ਜਾਂਦੇ ਹਨ। ਜਦ ਗੁਰੂ ਦੀ ਇਥੇ ਪਹੁੰਚੇ ਤਾਂ ਪਾਂਡੇ ਆਪ ਨੂੰ ਵੀ ਆਕੇ ਮਿਲੇ ਤੇ 'ਪਿਡੰ ਭਰਾਉਣ ਲਈ' ਆਖਿਆ। ਉਹਨਾਂ ਵਡੇ ਵਡੇਰਿਆਂ ਦੀ ਮੁਕਤੀ ਲਈ ਪਾਠ ਪੂਜਾ ਕਰਨ ਤੇ ਪਿੰਡ ਭਰਾਉਣ ਲਈ ਜ਼ੋਰ ਦਿਤਾ।



ਗੁਰੂ ਜੀ ਹਸ ਪਏ ਤੇ ਉਤਰ ਦਿਤਾ ਕਿ ਅਸੀਂ ਪਹਿਲਾਂ ਹੀ ਅਜੇਹੀ ਕਿਰਿਆ ਕਰ ਲਈ ਹੈ ਕਿ ਸਾਡੇ ਵਡੇ ਵਡੇਰੇ, ਸਾਥੀ ਤੇ ਅਸੀਂ ਆਪ ਸਭ ਮੁਕਤ ਹੋ ਗਏ ਹਾਂ। ਅਸੀਂ ਨਾਮ ਦਾ ਦੀਵਾ ਬਾਲਿਆ ਹੈ ਜਿਸ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਹੈ। ਲੋਕਾਂ ਨੂੰ ਭੁਲੇਖੇ ਵਿਚ ਨਾ ਪਾਉ। ਸਭ ਨੂੰ ਦਸੋ ਕਿ ਪ੍ਰਭੂ ਸਾਡੇ ਅੰਦਰ ਹੈ। ਅੰਗ ਸੰਗ ਹੈ ਤੇ ਸਾਨੂੰ ਪਿਆਰ ਕਰਦਾ ਹੈ। ਅਸੀਂ ਵੀ ਉਹਨੂੰ ਪਿਆਰ ਕਰੀਏ। ਸਵਰਗ ਨਰਕ ਸਭ ਅਗਿਆਨਤਾ ਦੀ ਦੇਣ ਹਨ। ਗੁਰੂ ਜੀ ਨੇ ਦਸਿਆ ਕਿ ਇਸ ਭੁਲੇਖੇ ਵਿਚ ਨ ਰਹੋ ਕਿ ਮਾੜੇ ਕਰਮ ਬਖਸ਼ੇ ਨਹੀਂ ਜਾਂਦੇ। ਜਿਵੇਂ ਇਕ ਰਤੀ ਭਰ ਅੱਗ ਲਕੜਾਂ ਦੇ ਢੇਰ ਨੂੰ ਸਾੜਕੇ ਸਵਾਹ ਕਰ ਦਿੰਦੀ ਹੈ ਇਸੇ ਤਰ੍ਹਾਂ ਨਾਮ ਮਾੜੇ ਕਰਮਾਂ ਨੂੰ ਨਾਸ ਕਰ ਦਿੰਦਾ ਹੈ। ਲੋਕਾਂ ਨੂੰ ਵਾਹਿਗੁਰੂ ਨਾਲ ਜੋੜਨ ਦੀ ਗਲ ਕਰੋ, ਕੁਰਾਹੇ ਨਾ ਪਾਉ। ਆਪਣੇ ਸੁਆਰਥ ਲਈ ਉਹ ਗਲਾਂ ਨ ਦਸੋ ਜਿਹਨਾਂ ਨਾਲ ਮਨੁਖ ਭਟਕਦਾ ਹੀ ਰਹੇ। ਵਾਹਿਗੁਰੂ ਦੀ ਮਿਹਰ ਦੇ ਪਾਤਰ ਬਣੋ, ਜੀਵਨ ਸਫਲ ਹੋ ਜਾਏਗਾ।

ਸਭ ਪਾਂਡੇ ਸੱਚ ਦਾ ਗਿਆਨ ਲੈ ਕੇ ਨਿਹਾਲ ਹੋਏ ਤੇ ਸਭ ਨੇ ਮੰਨਿਆਂ ਕਿ ਗੁਰੂ ਜੀ ਦਾ ਦਸਿਆ ਰਾਹ ਛੇਤੀ ਨਾਲ ਮੇਲ ਕਰਾ ਸਕਦਾ ਹੈ।

ਗੁਰੂ ਨਾਨਕ ਦੇਵ ਜੀ ਬੁੱਧ ਗੱਯਾ ਪਹੁੰਚ ਗਏ ਜਿਥੇ ਮਹਾਤਮਾ ਬੁਧ ਨੂੰ ਕਾਫੀ ਤਪਸਿਆ ਪਿਛੋਂ ਗਿਆਨ ਪ੍ਰਾਪਤ ਹੋਇਆ ਸੀ। ਇਥੇ ਵੀ ਨਗਰ ਤੋਂ ਬਾਹਰ ਰੁਖ ਹੇਠ ਕੀਤੇ ਕੀਰਤਨ ਨੇ ਨਗਰ ਵਾਸੀਆਂ ਨੂੰ ਆਪਣੇ ਵਲ ਖਿਚਿਆ। ਇਥੋਂ ਤਕ ਕਿ ਸਭ ਤੋਂ ਵੱਡਾ ਮਹੰਤ ਦੇਵਗਿਰ ਵੀ ਦਰਸ਼ਨ ਕਰਨ ਲਈ ਆ ਗਿਆ। ਉਹ ਬੜਾ ਵੱਡਾ ਵਿਦਵਾਨ ਸੀ ਤੇ ਨਾਲ ਹੀ ਬੈਰਾਗੀ ਵੀ। ਉਹਨੇ ਆਕੇ ਗੁਰੂ ਜੀ ਨਾਲ ਗਿਆਨ ਗੋਸ਼ਟ ਕੀਤਾ। ਗੁਰੂ ਜੀ ਨੇ ਉਹਨੂੰ ਸਮਝਾਇਆ ਕਿ ਇੰਦਰੇ ਨਹੀਂ ਮਾਰਨੇ, ਮਨ ਨੂੰ ਨਹੀਂ ਮਾਰਨਾ, ਆਪ: ਇੰਦਰੀਆਂ ਨੂੰ ਮਾੜੇ ਕੰਮਾਂ ਤੋਂ ਰੋਕਣਾ ਹੈ। ਮਨ ਨੂੰ ਨੀਵੇਂ ਖਿਆਲਾਂ ਵਲ ਨਹੀਂ ਜਾਣ ਦੇਣਾ ਔਗਣ ਤਿਆਗਣੇ ਹਨ ਤੇ ਗੁਣਾ ਨੂੰ ਅਪਨਾਣਾ ਹੈ। ਮਨ ਦੇ ਪਿਆਰ ਨੂੰ ਨਹੀਂ ਮਾਰਨਾ, ਪਿਆਰ ਪਰਮੇਸ਼ਰ ਨਾਲ ਪਾਣਾ ਹੈ।

ਇਕੋ ਮਿਲਣੀ ਵਿਚ ਦੇਵਗਿਰ ਨੂੰ ਜੀਵਨ-ਸੱਚ ਦਾ ਅਜੇਹਾ ਗਿਆਨ ਹੋਇਆ ਕਿ ਉਹ ਗੁਰੂ ਨਾਨਕ ਦੇਵ ਦਾ ਸਿਖ ਬਣ ਗਿਆ। ਉਹਨੇ ਗੁਰੂ ਜੀ ਨੂੰ ਕਈ ਦਿਨ ਆਪਣੇ ਕੋਲ ਰਖਿਆ ਤੇ ਸਿਖੀ ਪ੍ਰਚਾਰ ਲਈ ਆਪਣਾ ਜੀਵਨ ਅਰਪਤ ਕਰ ਦਿਤਾ। ਇਸ ਨੇ ਬਿਹਾਰ ਵਿਚ ਸਿਖ ਮਤ ਦੇ ਪ੍ਰਚਾਰ ਦਾ ਬਹੁਤ ਕੰਮ ਕੀਤਾ।

## ਜਦ ਪਾਲੀ ਨੂੰ ਬਾਦਸ਼ਾਹੀ ਬਖ਼ਸ਼ ਦਿਤੀ

ਗੁਰੂ ਜੀ ਤੇ ਮਰਦਾਨਾ ਗਯਾ ਤੋਂ ਚਲਕੇ ਰਾਜੌਲੀ ਵਿਚ ਇਕ ਕਲੱਣ ਸ਼ਾਹ ਫਕੀਰ ਦੇ ਡੇਰੇ ਜਾ ਪਹੁੰਚੇ। ਉਹਦੀ ਦਰਸ਼ਨ ਕਰਨ ਦੀ ਅਭਿਲਾਸ਼ਾ ਪੂਰੀ ਕਰ ਦਿਤੀ। ਜਦ ਅਗਲੇ ਸਫਰ ਲਈ ਚਲੇ ਤਾਂ ਰਾਹ ਵਿਚ ਇਕ ਖੇਤ ਆਇਆ ਜਿਸ ਵਿਚ ਛੋਲਿਆਂ ਦੀ ਫਸਲ ਬਹੁਤ ਸੋਹਣੀ ਸੀ। ਖੇਤ ਦਾ ਪਾਲੀ ਇਕ ਨੌਜਵਾਨ ਹਰੇ ਛੋਲੀਏ ਦੀਆਂ ਹੋਲਾਂ ਭੁੰਨ ਰਿਹਾ ਸੀ। ਦੇਖਕੇ ਮਰਦਾਨੇ ਦਾ ਜੀਅ ਕੀਤਾ ਕਿ ਹੋਲਾਂ ਖਾਧੀਆਂ ਜਾਣ। ਉਹਨੇ ਗੁਰੂ ਨਾਨਕ ਦੇਵ ਨੂੰ ਬੇਨਤੀ ਕੀਤੀ ਤੇ ਉਸ ਖੇਤ ਵਲ ਲੈ ਗਿਆ। ਦੋਵੇਂ ਖੇਤ ਦੀ ਵੱਟ ਤੇ ਬੈਠ ਗਏ। ਪਾਲੀ ਨੇ ਇਕ ਮਹਾਂਪੁਰਸ ਫਕੀਰ ਦੇਖਿਆ ਤੇ ਝਟ ਸ਼ਰਧਾਵਾਨ ਹੋ ਗਿਆ।

ਜਿਹੜੀਆਂ ਹੋਲਾਂ ਉਸ ਭੁੰਨੀਆਂ ਹੋਈਆਂ ਸਨ ਉਹ ਸਾਰੀਆਂ ਉਸ ਅਗੇ ਲਿਆ ਰਖੀਆਂ ਤੇ ਗੁਰੂ ਜੀ ਨੂੰ ਬੜੇ ਪਿਆਰ ਤੇ ਸਤਿਕਾਰ ਨਾਲ ਮਿਲਿਆ। ਮਰਦਾਨੇ ਨੇ ਉਹ ਹੋਲਾਂ ਖਾਧੀਆਂ। ਫਿਰ ਪਾਲੀ ਨੇ ਕਿਹਾ ਕਿ ਉਹ ਝਟ ਕੁ ਇਥੇ ਹੋਰ ਠਹਿਰਨ, ਉਹ ਘਰ ਤੋਂ ਜਾਕੇ ਭੋਜਨ ਤਿਆਰ ਕਰਵਾ ਕੇ ਲੈ ਆਉਂਦਾ ਹੈ ਤੇ ਉਹ ਛੱਕ ਕੇ ਇਥੋਂ ਅਗੇ ਜਾਣ। ਗੁਰੂ ਨਾਨਕ ਦੇਵ ਨੇ ਉਹਨੂੰ ਘਰ ਨ ਜਾਣ ਦਿਤਾ ਤੇ ਆਖਿਆ ਕਿ ਤੇਰਾ ਪ੍ਰੇਮ ਹੀ ਸਾਡੇ ਲਈ ਪਕਵਾਨ ਹੈ। ਤੇਰੀ ਪ੍ਰੇਮਭਰੀ ਧਰਤੀ ਤੇ ਭੁੰਜੇ ਬੈਠੇ ਹੀ ਅਸੀਂ ਲੇਫ ਤਲਾਈ ਤੇ ਬੈਠੇ ਅਨੁਭਵ ਕਰ ਰਹੇ ਹਾਂ। ਉਹਨੇ ਫਿਰ ਵੀ ਘਰ ਤੋਂ ਕੁਝ ਲਿਆਉਣ ਲਈ ਜ਼ੋਰ ਦਿਤਾ ਤਾਂ ਗੁਰੂ ਜੀ ਦੇ ਮੂੰਹ ਤੋਂ ਸ਼ਬਦ ਨਿਕਲਿਆ, 'ਘਰ ਨ ਜਾ, ਏਥੇ ਬਹਿ ਜਾ, ਹੇ ਸੁਲਤਾਨ।'

ਕੁਝ ਸਮੇਂ ਪਿਛੋਂ ਸਚਮੁਚ ਉਹ ਗਲ ਠੀਕ ਪੂਰੀ ਹੋ ਗਈ। ਉਹ ਪਾਲੀ ਸਮੇਂ ਦੇ ਹਾਲਾਤ ਨਾਲ ਆਪਣੇ ਇਲਾਕੇ ਦਾ ਰਾਜਾ ਬਣ ਗਿਆ। ਉਹਨੇ ਇਸ ਪ੍ਰਾਪਤੀ ਨੂੰ ਗੁਰੂ ਨਾਨਕ ਦੇ ਆਖੇ ਸ਼ਬਦ 'ਸੁਲਤਾਨ' ਨਾਲ ਜੋੜਕੇ ਵਰਨਨ ਕੀਤਾ। ਇਹ ਪਾਲੀ ਰਾਜਾ ਬਣਕੇ ਗੁਰੂ ਨਾਨਕ ਦਾ ਜੀਵਨ ਭਰ ਅਨਿਨ ਸੇਵਕ ਅਖਵਾਂਦਾ ਰਿਹਾ।

## ਮੋਹਰਾਂ ਦੇ ਕੋਲੇ ਤੇ ਸੂਲੀ ਦੀ ਸੂਲ

ਗੁਰੂ ਨਾਨਕ ਦੇਵ ਜੀ ਤੇ ਮਰਦਾਨਾ ਸਫਰ ਕਰਦੇ ਕੁਝ ਦਿਨਾਂ ਪਿਛੋਂ ਇਕ ਨਗਰ ਵਿਚ ਪਹੁੰਚੇ । ਬਰਸਾਤ ਦਾ ਮੌਸਮ ਸ਼ੁਰੂ ਹੋ ਜਾਣ ਕਾਰਨ ਮਰਦਾਨੇ ਦੇ ਕਹਿਣ ਤੇ ਨਗਰ ਤੋਂ ਬਾਹਰਵਾਰ ਇਕ ਪੁਰਾਣੇ ਜਿਹੇ ਕੋਠੇ ਵਿਚ ਡੇਰਾ ਲਾ ਲਿਆ । ਨਗਰ ਤੋਂ ਇਹ ਡੇਢ ਮੀਲ ਬਾਹਰ ਥਾਂ ਸੀ । ਨਗਰ ਵਿਚ ਇਕ ਪ੍ਰਭੂ ਭਗਤ ਖਤਰੀ ਰਹਿੰਦਾ ਸੀ ਜਿਸ ਨੇ ਸੁਣਿਆ ਕਿ ਕੋਈ ਸੰਤ ਮਹਾਂਪੁਰਸ਼ ਬਾਹਰ ਕੁਟੀਆ ਵਿਚ ਆਇਆ ਹੈ ਜੋ ਬੜੀ ਸੋਹਣੀ ਸੁਰੀਲੀ ਆਵਾਜ਼ ਵਿਚ ਕੀਰਤਨ ਕਰਦਾ ਹੈ । ਉਹ ਖਿਚਿਆ ਹੋਇਆ ਆਇਆ । ਉਹਨੂੰ ਕੀਰਤਨ ਦਾ ਇਤਨਾ ਅਨੰਦ ਆਇਆ ਕਿ ਉਹਨੇ ਰੋਜ਼ ਹੀ ਆਉਣਾ ਸ਼ੁਰੂ ਕਰ ਦਿਤਾ । ਸਵੇਰੇ ਸ਼ਾਮ ਉਹਦੀ ਪ੍ਰਭੂ ਵਿਚ ਲਿਵ ਲਗ ਗਈ ਤੇ ਉਹਨੇ ਨਾਮ ਸਿਮਰਨ ਦੀ ਦਾਤ ਪ੍ਰਾਪਤ ਕਰ ਲਈ ।



ਉਸੇ ਪਿੰਡ ਦਾ ਇਕ ਦੁਕਾਨਦਾਰ ਉਸ ਖਤਰੀ ਨੂੰ ਪੁਛਣ ਲਗਾ ਕਿ ਰੋਜ਼ ਕਿਥੇ ਜਾਂਦਾ ਏ? ਖਤਰੀ ਨੇ ਦਸਿਆ ਕਿ ਰੱਬ ਤਕ ਪਹੁੰਚਿਆ ਇਕ ਸੰਤ ਬਾਹਰ ਕੁਟੀਆ ਵਿਚ ਆਇਆ ਹੈ, ਉਹਦਾ ਕੀਰਤਨ ਸੁਣਨ ਜਾਂਦਾ ਹਾਂ। ਬੜਾ ਆਨੰਦ ਆਉਂਦਾ ਹੈ। ਦੁਕਾਨਦਾਰ ਉਹਦੇ ਪਿਛੇ ਪਿਛੇ ਇਧਰ ਨੂੰ ਤੁਰ ਪਿਆ ਪਰ ਰਾਹ ਵਿਚ ਉਹ ਦੂਜੀ ਡੰਡੀ ਪੈ ਗਿਆ ਤੇ ਮਾੜੇ ਲੋਕਾਂ ਦੀ ਇਕ ਢਾਣੀ ਪਾਸ ਜਾ ਪਹੁੰਚਿਆ। ਉਹਨਾਂ ਨੇ ਮਾੜੇ ਕੰਮਾਂ ਦਾ ਸਵਾਦ ਪਾ ਦਿਤਾ ਤੇ ਉਹ ਰੋਜ਼ਾਨਾ ਉਧਰ ਜਾਣ ਲਗ ਪਿਆ।

ਇਕ ਦਿਨ ਦੋਵੇਂ ਫਿਰ ਮਿਲੇ। ਖਤਰੀ ਆਖੇ ਕਿ ਮੈਨੂੰ ਤਾਂ ਕੀਰਤਨ ਤੇ ਸੰਤ ਬਚਨ ਸੁਣਕੇ ਬੜਾ ਆਨੰਦ ਆਉਂਦਾ ਹੈ। ਦੁਕਾਨਦਾਰ ਆਖੇ ਕਿ ਮੈਨੂੰ ਤੇਰੇ ਨਾਲੋਂ ਵੀ ਵਧ ਆਨੰਦ ਆਉਂਦਾ ਹੈ। ਦੋਹਾਂ ਨੇ ਰਾਹ ਵਿਚ ਮਿਲਣ ਤੇ ਵਧ ਆਨੰਦ ਦੀ ਪਰਖ ਕਰਨ ਦਾ ਫੈਸਲਾ ਕੀਤਾ। ਦੁਕਾਨਦਾਰ ਪਹਿਲਾਂ ਨਿਸਚਤ ਥਾਂ ਤੇ ਆ ਗਿਆ। ਵਿਹਲੇ ਬੈਠੇ ਨੇ ਧਰਤੀ ਖੋਦਣੀ ਸ਼ੁਰੂ ਕਰ ਦਿਤੀ। ਉਹਨੂੰ ਇਕ ਮੋਹਰ ਲਭੀ। ਲਾਲਚ ਵਧ ਗਿਆ ਤੇ ਧਰਤੀ ਹੋਰ ਪੁਟੀ ਤਾਂ ਹੇਠੋਂ ਇਕ ਮਟਕਾ ਨਿਕਲਿਆ ਪਰ ਉਸ ਵਿਚ ਕੋਲੇ ਭਰੇ ਹੋਏ ਸਨ। ਇਤਨੇ ਵਿਚ ਖਤਰੀ ਵੀ ਆ ਗਿਆ। ਉਹਦੇ ਪੈਰ ਵਿਚ ਕੰਡਾ ਚੁਭ ਗਿਆ ਸੀ, ਤੇ ਉਹ ਲੰਗੜਾ ਕੇ ਤੁਰ ਰਿਹਾ ਸੀ। ਦੁਕਾਨਦਾਰ ਕਹਿਣ ਲਗਾ ਕਿ ਮੇਰੇ ਵਾਲੇ ਪਾਸੇ ਜਾਣ ਨਾਲ ਮੋਹਰਾਂ ਮਿਲਦੀਆਂ ਹਨ ਤੇ ਤੇਰੇ ਪਾਸੇ ਜਾਣ ਨਾਲ ਕੰਡੇ ਚੁਭਦੇ ਹਨ। ਇਹ ਗਲ ਕੀ ਹੋਈ? ਬਹਿਸ ਪਿਛੋਂ ਦੋਵੇਂ ਇਹ ਭੇਦ ਜਾਣਨ ਲਈ ਗੁਰੂ ਨਾਨਕ ਦੇਵ ਜੀ ਪਾਸ ਗਏ।

ਗੁਰੂ ਜੀ ਨੇ ਮੁਸਕਰਾਂਦਿਆਂ ਦਸਿਆ ਕਿ ਦੁਕਾਨਦਾਰ ਨੇ ਕਿਸੇ ਨੂੰ ਇਕ ਮੋਹਰ ਚੰਗੇ ਕੰਮ ਲਈ ਦਿਤੀ ਸੀ ਤੇ ਉਹਦੀਆਂ ਹਜ਼ਾਰਾਂ ਮੋਹਰਾਂ ਬਣਦੀਆਂ ਗਈਆਂ ਪਰ ਜਦ ਮਾੜੇ ਕੰਮ ਸ਼ੁਰੂ ਹੋ ਗਏ ਤਾਂ ਸਭ ਮੋਹਰਾਂ ਕੋਲੇ ਹੋ ਗਈਆਂ। ਸਿਰਫ ਉਹੀ ਇਕ ਮੋਹਰ ਬਾਕੀ ਬਚ ਗਈ ਜੋ ਚੰਗੇ ਕੰਮ ਲਈ ਦਿਤੀ ਸੀ। ਫਿਰ ਖਤਰੀ ਨੂੰ ਸੰਬੋਧਨ ਕਰਕੇ ਕਹਿਣ ਲਗੇ ਕਿ ਤੂੰ ਪਿਛਲੇ ਜਨਮ ਵਿਚ ਅਜੇਹੇ ਕੰਮ ਕੀਤੇ ਸਨ ਕਿ ਤੂੰ ਇਸ ਦੇ ਫਲ ਵਜੋਂ ਸੂਲੀ ਤੇ ਚੜਨਾ ਸੀ ਪਰ ਇਸ ਜਨਮ ਵਿਚ ਤੂੰ ਪ੍ਰਭੂ ਭਗਤੀ ਵਲ ਆ ਗਿਆ ਤੇ ਵਾਹਿਗੁਰੂ ਨਾਲ ਪਿਆਰ ਪਾ ਲਿਆ, ਉਹ ਸੂਲੀ ਦੀ ਸਜ਼ਾ ਘਟਦੀ ਗਈ ਤੇ ਅਖੀਰ ਕੰਡਾ ਬਣਕੇ ਚੁਭਣ ਤਕ ਦੀ ਸ਼ਜ਼ਾ ਹੀ ਰਹਿ ਗਈ। ਦੋਵੇਂ ਇਹ ਸੁਣਕੇ ਗੁਰੂ ਜੀ ਦੇ ਪੈਰੀ ਪੈ ਗਏ।

## ਠੱਗਾ ਨੂੰ ਗਿਆਨ ਦੇ ਕੇ ਤਾਰ ਦਿਤਾ

ਗੁਰੂ ਨਾਨਕ ਦੇਵ ਜੀ ਤੇ ਮਰਦਾਨਾ ਜਗਤ ਨੂੰ ਤਾਰਨ ਲਈ ਜਦ ਅਗਲੇ ਸਫਰ ਤੇ ਚਲ ਪਏ ਤਾਂ ਰਸਤੇ ਵਿਚ ਠੱਗਾਂ ਦੇ ਇਕ ਟੋਲੇ ਨੇ ਘੇਰ ਲਿਆ ਤੇ ਕਿਹਾ ਕਿ ਜੋ ਕੁਝ ਤੁਹਾਡੇ ਪਾਸ ਹੈ ਉਹ ਦੇ ਦਿਉ ਨਹੀਂ ਤੇ ਤੁਹਾਨੂੰ ਮਾਰ ਦਿਆਂਗੇ। ਮਰਦਾਨਾ ਗਲ ਸੁਣਕੇ ਕੁਝ ਘਬਰਾਇਆ ਪਰ ਗੁਰੂ ਜੀ ਸ਼ਾਂਤ ਚਿਤ ਉਨ੍ਹਾਂ ਦੀ ਗਲ ਸੁਣਕੇ ਬੋਲੇ, 'ਸਾਡੇ ਪਾਸ ਤੁਹਾਡੇ ਲਈ ਕੁਝ ਵੀ ਨਹੀਂ। ਤੁਸੀਂ ਬੇਸ਼ਕ ਸਾਨੂੰ ਮਾਰ ਦਿਉ ਪਰ ਇਕ ਗਲ ਸਾਡੀ ਮੰਨ ਲਉ। ਮਾਰਨ ਤੋਂ ਪਹਿਲਾਂ ਕਿਧਰੋਂ ਅੱਗ ਲੈ ਆਉ ਤੇ ਸਾਨੂੰ ਮਾਰਕੇ ਇਸ ਲਕੜਾਂ ਦੇ ਢੇਰ ਤੇ ਸੁਟਕੇ ਸਾੜ ਦੇਣਾ। ਇਹ ਸਰੀਰ ਨਾ ਐਵੇਂ ਰੁਲਦੇ ਰਹਿਣ।'

'ਅੱਗ ਕਿਥੋਂ ਲਿਆਈਏ ?' ਇਕ ਠੱਗ ਨੇ ਕਿਹਾ।

'ਅਸੀਂ ਅੱਗ ਲੈਣ ਜਾਈਏ ਤੇ ਤੁਸੀਂ ਪਿਛੋਂ ਨੱਸ ਜਾਉ। ਬੜੇ ਚਾਲਾਕ ਬਣਦੇ ਹੋ ਤੇ ਬਚ ਜਾਣਾ ਚਾਹੁੰਦੇ ਹੋ।' ਦੂਜੇ ਠੱਗ ਨੇ ਕਿਹਾ।

'ਉਹ ਦੇਖੋ ਸਾਹਮਣੇ ਦੂਰ ਕੋਈ ਚਿਤਾ ਜਲ ਰਹੀ ਏ। ਤੁਸੀਂ ਉਥੋਂ ਅੱਗ ਲਿਆ ਸਕਦੇ ਹੋ'

ਗੁਰੂ ਜੀ ਨੇ ਧੀਰਜ ਨਾਲ ਆਖਿਆ, 'ਦੋ ਅੱਗ ਲੈ ਆਉ ਤੇ ਦੋ ਸਾਡੇ ਕੋਲ ਖੜੇ ਰਹੋ।' ਉਨ੍ਹਾਂ ਇਸੇ ਤਰ੍ਹਾਂ ਕੀਤਾ ਤੇ ਦੋ ਠੱਗ ਬਲਦੀ ਚਿਤਾ ਤੋਂ ਅੱਗ ਲੈਣ ਚਲੇ ਗਏ। ਜਦ ਉਹ ਚਿਤਾ ਪਾਸ ਪਹੁੰਚੇ ਤਾਂ ਉਹਨਾਂ ਨੂੰ ਅਚਾਨਕ ਦੋ ਰੂਹਾਂ ਸਰੀਰ ਧਾਰ ਕੇ ਖੜੀਆਂ ਮਿਲ ਪਈਆਂ ਉਹਨਾਂ ਨੂੰ ਠੱਗਾਂ ਨੇ ਪੁਛਿਆ ਕਿ ਝਟ ਪਹਿਲਾਂ ਤਾਂ ਇਥੇ ਕੋਈ ਨਹੀਂ ਸੀ ਹੁਣ ਕਿਥੋਂ ਆ ਗਏ? ਤੁਸੀਂ ਕੌਣ ਹੋ ?

ਉਹਨਾਂ ਦੇਵਤਿਆਂ ਨੇ ਦਸਿਆ ਕਿ ਇਹ ਅਤਿ ਪਾਪੀ ਦੀ ਲਾਸ਼ ਸੜ ਰਹੀ ਹੈ। ਇਹਨੇ ਨਰਕਾਂ ਵਿਚ ਜਾਣਾਂ ਸੀ ਪਰ ਉਸ ਰਬ ਦੇ ਪਿਆਰੇ ਦੀ ਨਜ਼ਰ ਇਧਰ ਪੈ ਜਾਣ ਨਾਲ ਇਸ ਪਾਪੀ ਦੀ ਮੁਕਤੀ ਹੋ ਗਈ ਹੈ, ਜਿਸ ਨੂੰ ਤੁਸੀਂ ਮਾਰਨ ਲਈ ਘੇਰੀ ਖੜੇ ਹੋ, ਉਹ ਤਾਂ ਘੋਰ ਪਾਪ ਬਖਸ਼ਾ ਸਕਦਾ ਹੈ ਤੇ ਤੁਹਾਡੇ ਵਰਗਿਆ ਨੂੰ ਕਰੜੀ ਸਜ਼ਾ ਦਿਵਾ ਸਕਦਾ ਹੈ। ਦੋਵੇਂ ਠੱਗ ਵਾਪਸ ਆ ਗਏ ਤੇ ਉਨ੍ਹਾਂ ਗੁਰੂ ਜੀ ਦੇ ਚਰਨ ਫੜ ਲਏ। ਰੋ ਰੋ ਕੇ ਉਨ੍ਹਾਂ ਦੀ ਅੰਤਰ ਆਤਮਾ ਧੋਤੀ ਗਈ। ਗੁਰੂ ਜੀ ਉਸ ਸਮੇਂ ਕੀਰਤਨ ਕਰ ਰਹੇ ਸਨ। ਕੀਰਤਨ ਦੇ ਪ੍ਰਭਾਵ ਨਾਲ ਮਨ ਦੀ ਮੈਲ ਉਤਰ ਗਈ ਤੇ ਉਹਨਾਂ ਨੇ ਆਪਣੇ ਪਾਪਾਂ ਤੋਂ ਸਦਾ ਲਈ ਤੋਬਾ ਕਰ ਲਈ।

ਇਉਂ ਠੱਗਾਂ ਨੂੰ ਜਦ ਆਪਣੇ ਮਾੜੇ ਕੰਮਾਂ ਦਾ ਗਿਆਨ ਹੋ ਗਿਆ ਤੇ ਗੁਰੂ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੋ ਗਈ ਤਾਂ ਉਹ ਠੱਗ ਵੀ ਨਿਮਸਕਾਰ ਕਰਕੇ ਤੁਰ ਗਏ।

